


ੴ ਸਤਿਗੁਰ ਪ੍ਰਸਾਦਿ ॥

# ਗੁਰੂ ਨਾਨਕ ਦੇਵ ਮਿਸ਼ਨ ਸੀਰੀਜ਼ 301

ਅੰਦਰਿ ਰੰਗੁ ਸਦਾ ਸਚਿਆਰਾ
ਗੁਰ ਕੈ ਸਬਦਿ ਹਰਿ ਨਾਮੁ ਪਿਆਰਾ

# ਅੰਤਰਿ ਪ੍ਰੇਮੁ ਪਰਾਪਤਿ ਦਰਸ਼ਨ

ਗੁਰੂ ਨਾਨਕ ਦੇਵ ਆਗਮਨ ਦੀ ਖੁਸ਼ੀ ਪਾਠਕਾਂ ਨਾਲ ਸਾਂਝੀ ਕਰਦੇ ਹੋਇ
ਸ਼ਤਿਗੁਰੂ ਪਾਤਸਾਹ ਦੇ ਉਸ ਸੰਦੇਸ਼ ਦੀ ਅਜ ਗੱਲ ਕਰਦੇ ਹਾਂ
ਜਿਸ ਦੁਆਰਾ ਉਨ੍ਹਾਂ 'ਮਕਾ ਮਦੀਨਾ ਸਭ ਨਿਵਾਜਾ'
ਅਤੇ 'ਸ਼ਬਦ ਸਾਂਤ ਸਿਧਾਂ ਵਿਚ ਆਈ'


## ਗੁਰੂ ਨਾਨਕ ਦੇਵ ਮਿਸ਼ਨ, ਪਟਿਆਲਾ;

ਡਾਕ ਘਰ ਸਨੌਰ, ਪਟਿਆਲਾ
ਪੰਜਾਬ—ਇੰਡੀਆ ।

ਇਕ ਰੁਪੈਆ

# ਅੰਤਰਿ ਪ੍ਰੇਮੁ ਪਰਾਪਤਿ ਦਰਸਨ

ਵਰੇ੍ਹ ਗੰਢ ਮਨਾਉਣਾ ਵਿਸ਼ਵ ਵਿਆਪੀ ਰਿਵਾਜ਼ ਹੈ। ਹਰ ਦੇਸ਼ ਕੌਮ ਮਜ਼ਹਬ ਦੇ ਆਪੋ ਆਪ ਅੱਕੇ ਹੋਇ ਕੁਝ ਵਿਸ਼ੇਸ਼ ਦਿਨ ਹੁੰਦੇ ਹਨ ਜੋ ਉਹ ਲੋਕ ਹਰ ਸਾਲ ਮਨਾਉਂਦੇ ਹਨ। ਜਿਵੇਂ ਵਖੋ ਵਖ ਦੇਸ਼ਾਂ ਦੇ ਅਜ਼ਾਦੀ ਦਿਨ, ਕੌਮਾਂ ਅਤੇ ਮਜ਼ਹਬਾਂ ਦੇ ਅਰੰਭਕ ਦਿਨ, ਇਨਾਂ ਦੇ ਬਾਨੀਆਂ ਤਥਾ ਸੰਚਾਲਕਾਂ ਤੇ ਹੋਰ ਪ੍ਰਤਿਸ਼ਠਤ ਮਨੁਖਾਂ ਦੇ ਜਨਮ, ਪ੍ਰਲੋਕ ਗਮਨ ਜਾਂ ਉਨਾਂ ਵਲੋਂ ਕੀਤੇ ਗਏ ਵਿਸੇਸ਼ ਕੰਮਾਂ ਦੀ ਯਾਦ ਦਿਵਾਉਂਦੇ ਦਿਨ, ਹਰ ਕੌਮ ਦੇ ਮਜ਼ਹਬ ਦੇ ਆਪੋ ਆਪ ਤਿਓਹਾਰ ਆਦਿਕ। ਅਜੇਹੇ ਮੌਕਿਆ ਤੇ ਜਲੂਸ ਕਢੇ ਜਲਸੇ ਕੀਤੇ ਜਾਂਦੇ ਤੇ ਸੰਬੰਧਤ ਬਜ਼ੁਰਗਾਂ ਵਲੋਂ ਪ੍ਰਗਟਾਏ ਵਿਚਾਰਾਂ ਨੂੰ ਕਥਨਾ ਤੇ ਲਿਖਤਾਂ ਰਾਂਹੀ ਪ੍ਰਚਾਰਿਆ ਜਾਂਦਾ ਹੈ।

ਇਸੇ ਲੜੀ ਵਿਚ ਆਉਂਦੇ ਹਨ ਸਾਰੇ ਤਿਓਹਾਰ ਤੇ ਯਾਦਗੀਰੀ ਦਿਨ ਜੋ ਸਮੂਹ ਸਿਖ ਜਗਤ ਵਲੋਂ ਜਿਥੇ ਵੀ ਉਹ ਵਸਦੇ ਹੋਣ ਮਨਾਏ ਜਾਂਦੇ ਹਨ ਇਨਾਂ ਵਿਚ ਵਿਸ਼ੇਸ਼ ਮਹਤਤਾ ਪ੍ਰਾਪਤ ਹੈ ਗੁਰੂ ਨਾਨਕ ਦੇਵ ਜੀ ਦੇ ਸੰਸਾਰ ਤੇ ਆਗਮਨ ਦਾ ਦਿਨ ਨੂੰ ਜਿਸ ਬਾਰੇ ਭਾਈ ਗੁਰਦਾਸ ਜੀ ਨੇ ਲਿਖਿਆ ਸੀ

'ਸਤਿਗੁਰੁ ਨਾਨਕ ਪ੍ਰਗਟਿਆ ਮਿਟੀ ਧੁੰਧ ਜਗ ਚਾਨਣ ਹੋਆ'

ਇਸ ਗਲ ਨੂੰ ਅਜ ਪੰਜ ਸੌ ਸਤਾਰਾਂ ਸਾਲ ਹੋ ਗਏ ਹਨ। ਹਰ ਸਾਲ ਥਾਂ ਪਰ ਥਾਂ ਅਖੰਡ ਤੇ ਸਹਿਜ ਪਾਠਾਂ ਦੇ ਭੋਗ ਪਾਏ ਜਾਂਦੇ ਹਨ ਕਥਾ ਕੀਰਤਨ ਹੁੰਦੇ ਜਲੂਸ ਨਿਕਲਦੇ ਅਤੇ ਉਨਾਂ ਵਲੋਂ ਦਿਤੇ ਉਪਦੇਸ਼ ਸਟੇਜਾਂ ਤੋਂ ਅਤੇ ਲਿਖਤਾਂ ਰਾਹੀ ਪਰਸਾਰੇ ਜਾਂਦੇ ਹਨ। ਸਾਡੇ ਵਿਚੋਂ ਅਨੇਕ ਭੈਣਾਂ ਤੇ ਵੀਰ ਇਨਾਂ ਨੂੰ ਸੁਣਦੇ ਪੜਦੇ ਅਤੇ ਕਈ ਵਿਚਾਰਦੇ ਭੀ ਹੋਣਗੇ। ਮਨੁਖੀ ਪੱਧਰ ਤੇ ਮੁਖ ਗਲ ਜੋ ਗੁਰੂ ਨਾਨਕ ਦੇਵ ਜੀ ਨੇ ਲੋਕਾਂ ਨੂੰ ਕਹੀ ਉਹ ਆਪੋ ਵਿਚ ਪਿਆਰ ਅਤੇ ਮਿਲ ਬੈਠਣ ਦੀ ਸੀ ਜਿਸ ਨੂੰ ਅਸੀ ਭੁਲ ਗਏ ਹਾਂ ਇਸ ਪ੍ਰਥਾਏ ਕੁਝ ਸ਼ਬਦ ਲਿਖ ਕੇ ਇਸ ਪਵਿਤਰ ਦਿਨ ਤੇ ਗੁਰੂ ਨਾਨਕ ਦੇਵ ਮਿਸ਼ਨ ਆਪਣੀ ਟ੍ਰੈਕਟ ਲੜੀ ਦੇ ਚੌਥੇ ਸੌ ਦਾ ਪਹਿਲਾ ਨੰਬਰ ਪ੍ਰਕਾਸ਼ਤ ਕਰਨ ਦੀ ਖੁਸ਼ੀ ਮਿਸ਼ਨ ਦੇ ਮੈਂਬਰਸ ਨਾਲ ਸਾਂਝੀ ਕਰਦਾ ਹੈ।

ਇਸ ਟ੍ਰੈਕਟ ਵਿਚ ਛਪੇ ਗਿ: ਬ੍ਰਹਮਾ ਸਿੰਘ ਦੇ ਅਗਰਜ਼ੀ ਦੇ ਲੇਖ ਵਿਚ ਗੁਰੂ ਨਾਨਕ ਦੇਵ ਜੀ ਦੀ ਹਮਲਾ ਪ੍ਰਤਤ ਫੇਰੀ ਸਮੇਂ ਦੇ ਚੁੰਗਥੁੰਗ ਸਥਾਨ ਤੇ ਗੁਰੂ ਜੀ ਦੀਆਂ ਖੜਾਵਾਂ ਦੇ ਨਿਸ਼ਾਣ ਅਤੇ ਬਾਬੇ ਦੀ ਖੂੰਡੀ ਦੀ ਚਿਤਾਉਣੀ ਦੇਂਦਾ ਤਿਲੌਣੀ ਦਰਖਤ ਪੰਜਾ ਸਾਹਿਬ ਦੇ ਪੰਜੇ ਦੇ ਨਿਸ਼ਾਨ ਅਤੇ ਬਾਬੇ ਦੀ ਬੇਰ ਸੁਲਤਾਨ ਪੁਰ ਲੋਧੀ ਦੀ ਬੇਰ ਦੀ ਚਿਤਾਉਂਣੀ ਦੇਂਦੇ ਹਨ। ਸਕੱਤਰ

# ਅੰਤਰਿ ਪ੍ਰੇਮੁ ਪਰਾਪਤਿ ਦਰਸ਼ਨ

ਗੁਰ ਸਿਖੀ ਪ੍ਰੇਮ ਦਾ ਮਾਰਗ ਦਰਸਾਉਂਦੀ ਹੈ। ਗੁਰੂ ਨਾਨਕ ਦੇਵ ਜੀ ਦਾ ਸੰਸਾਰ ਤੇ ਆਉਣਾ ਐਸੇ ਸਮੇਂ ਹੋਇਆ ਜਦੋਂ ਲੋਕ ਉਚ ਨੀਚ ਜਾਤ ਵਰਣ ਤੇ ਮਜ਼ਹਬੀ ਵਖਰੇਵਿਆਂ ਅੰਦਰ ਉਲਝੇ ਹੋਏ ਸਨ ਅਤੇ ਕੋਈ ਦੂਜੇ ਨੂੰ ਵੇਖ ਨਹੀਂ ਸੁਖਾਂਦਾ ਸੀ। ਆਪਸੀ ਨਫਰਤ ਏਨੀ ਵਧ ਗਈ ਹੋਈ ਸੀ ਕਿ ਸੱਜਣ, ਮਿੱਤਰ ਤੇ ਭਾਈ ਬੰਦ ਵੀ ਓਪਰੇ ਦਿਸਦੇ ਸਨ। ਰਲ ਬੈਠਨਾ ਤਾਂ ਕੀ ਕੋਈ ਕਿਸੇ ਦਾ ਪਰਛਾਵਾਂ ਲੈਣ ਨੂੰ ਤਿਆਰ ਨਹੀਂ ਸੀ। ਉਜੇਹੇ ਸਮੇਂ ਆਪਸੀ ਪਿਆਰ ਹੋਣਾ ਸਮੇਂ ਦੀ ਵੰਗਾਰ ਸੀ। ਜਿਸ ਦਾ ਨਿਰਣਾ ਗੁਰੂ ਬਾਣੀ ਅੰਦਰ ਇਉਂ ਦਿਤਾ ਹੈ :

'ਹੋਇ ਇਕਤ੍ਰ ਮਿਲਹੁ ਮੇਰੇ ਭਾਈ ਦੁਬਿਧਾ ਦੂਰਿ ਕਰਹੁ ਲਿਵਲਾਇ

ਬਸੰਤ ਮਃ 5 11੮3

ਗੁਰੂ ਨਾਨਕ ਦੇਵ ਜੀ ਨੇ ਇਸ ਦਾ ਅਮਲੀ ਸਾਧਨ ਸੰਗਤ ਵਿਚ ਵੇਖਿਆ ਜੋ ਲੋਕ ਇਕ ਦੂਸਰੇ ਦਾ ਛੂਹਣਾ ਵੀ ਨਹੀਂ ਸਹਿ ਸਕਦੇ ਸਨ ਉਨਾਂ ਨੂੰ ਇਕੋ ਪੱਧਰ ਤੇ ਸੰਗਤ ਵਿਚ ਮੋਢੇ ਨਾਲ ਮੋਢਾ ਜੋੜ ਕੇ ਬੈਠਣ ਦੇ ਰਾਹੇ ਪਾਇਆ ਬਲਕਿ ਇਕੋ ਪੰਗਤ (ਕਤਾਰ) ਵਿਚ ਬੈਠ ਕੇ ਖਾਣਾ ਖਾਣ ਅਤੇ ਇਕੋ ਸਰੋਵਰ ਵਿਚ ਇਸ਼ਨਾਨ ਕਰਨ ਦੀ ਬਿਧ ਸਮਝਾਈ ਜਿਸ ਤੇ ਵਖੋ ਵਖਰੇ ਵਰਣਾ ਜਾਤਾ ਤੇ ਮਜ਼ਹਬਾਂ ਦੇ ਲੋਕ ਇੱਕਠੇ ਬੈਠਣ ਇਕਠੇ ਖਾਣ ਅਤੇ ਇੱਕਠੇ ਨਹਾਉਣ ਲਗ ਗਏ। ਉਨਾਂ ਦੇ ਵਖਰੇਵੇ ਮਿਟ ਗਏ ਅਤੇ ਆਪਸੀ ਨੇੜਤਾ ਹੋ ਜਾਣ ਨੇ ਉਨਾਂ ਦੀ ਆਪੋ ਵਿਚਲੀ ਘਿਰਣਾ ਦੂਰ ਕਰ ਦਿਤੀ ਤੇ ਨਫਰਤ ਦੀ ਥਾਂ ਪਿਆਰ ਨੇ ਲੈ ਲਈ। ਆਖਰ ਬਾਹਮੀ ਨਫਰਤ ਦਾ ਕਾਰਨ ਤਾਂ ਇਹੋ ਹੀ ਸੀ ਕਿ ਹਰ ਕੋਈ ਆਪਣੇ ਆਪ ਨੂੰ ਦੂਜੇ ਕੋਲੋਂ ਚੰਗਾ ਸਮਝਦਾ ਸੀ ਗੁਰੂ ਜੀ ਨੇ ਸਭ ਨੂੰ ਇਹ ਗੱਲ ਨਿਸਚੇ ਕਰਾਈ ਕਿ ਜੇ ਤੁਸੀਂ ਆਪ ਨੂੰ ਦੂਜੇ ਨਾਲੋਂ ਚੰਗਾ ਸਮਝਣ ਦੀ ਬਾਣ ਛਡ ਦਿਉ, ਤਾਂ ਤੁਹਾਡਾ ਕੋਈ ਦੁਸ਼ਮਣ ਨਹੀਂ ਰਹੇਗਾ ਅਤੇ ਤੁਸੀਂ ਹਰ ਕਿਸੇ ਨੂੰ ਚੰਗੇ ਲੱਗੋਗੇ। ਗੁਰੂ ਨਾਨਕ ਦੇਵ ਜੀ ਨੇ ਸਾਰਿਆਂ ਲਈ ਇਕੋ ਸੁਨਹਿਰੀ ਗੁਰ ਅੰਕਤ ਕਰ ਦਿਤਾ

ਕਿ :

'ਹਮ ਨਹੀਂ ਚੰਗੇ ਬੁਰਾ ਨਹੀਂ ਕੋਇ' 728

ਜੇ ਕਰ ਡੂੰਘੀ ਦ੍ਰਿਸ਼ਟ ਨਾਲ ਸੋਚੀਏ ਤਾਂ ਇਹ ਇਕ ਐਸਾ ਗੁਰ (ਰੂਲ-axiom) ਹੈ ਜਿਸ ਨੂੰ ਅਪਨਾਉਣ ਵਾਲਾ ਮਨੁਖ ਕਦੀ ਖਤਾਅ ਨਹੀਂ ਖਾਂਦਾ । ਜਦੋਂ ਮੈਂ ਸਚ ਦਿਲੋਂ ਇਹ ਮਨ ਲਵਾਂ ਕਿ ਮੇਰੇ ਨਾਲੋਂ ਹੋਰ ਸਾਰੇ ਚੰਗੇ ਹਨ ਅਤੇ ਮੈਂ ਕਿਸੇ ਨੂੰ ਬੁਰਾ ਨ ਸਮਝਾਂ ਤਾਂ ਕੋਈ ਮੇਰੇ ਨਾਲ ਵੈਰ ਜਾ ਮੇਰੇ ਵਲ ਮਾੜੀ ਭਾਵਨਾ ਕਿਉਂ ਰਖੇਗਾ ? ਰਸਤਾ ਡਾਢਾ ਔਖਾ ਹੈ ਪਰ ਜੇ ਇਸ ਰਾਹੇ ਤੁਰਣ ਦੀ ਕੋਸ਼ਿਸ਼ ਸ਼ੁਰੂ ਕਰ ਦੇਈਏ ਤਾਂ ਕਦੀ ਨਾ ਕਦੀ ਤਾਂ ਸਾਡੇ ਕਦਮਾਂ ਵਿਚ ਰਵਾਨਗੀ ਆ ਹੀ ਜਾਵੇਗੀ ਅਤੇ ਇਉਂ ਕਰਕੇ ਨਿਰਾ ਸਾਡਾ ਹਿਰਦਾ ਹੀ ਠੰਡਾ ਠਾਰ ਨਹੀਂ ਹੋਵੇਗਾ ਸਗੋਂ ਸਾਡਾ ਆਲਾ ਦੁਆਲਾ ਵੀ ਸ਼ਾਂਤ ਤੇ ਸੁਖੀ ਹੋ ਜਾਵੇਗਾ ।

ਇਸ ਤਰਾਂ ਗੁਰੂ ਜੀ ਨੇ ਮਨੁਖਾਂ ਦੇ ਆਪਸੀ ਤਅੱਲਕਾਤ ਨਿੱਘੇ ਬਨਾਉਣ ਅਤੇ ਸਦੀਆਂ ਦੀ ਪਈ ਘਿਰਣਾ ਦੂਰ ਕਰ ਕੇ ਆਪੋ ਵਿਚ ਪਿਆਰ ਵਧਾਉਣ ਲਈ ਕੀਤੇ ਅਮਲੀ ਸਾਧਨ ਸਾਂਝੀ ਸੰਗਤ ਸਾਂਝੀ ਪੰਗਤ ਅਤੇ ਸਾਂਝੇ ਸਰੋਵਰ ਦੇ ਨਾਲ ਇਹ ਸਿਧਾਂਤਕ (ਅਸੂਲੀ) ਗੱਲ ਵੀ ਦ੍ਰਿੜ ਕਰਾਈ ਕਿ ਆਪੂੰ ਚੰਗਾ ਬਨਣ ਅਤੇ ਹੋਰਨਾਂ ਤੋਂ ਹੀਣਾ, ਮੰਦਾ ਅਤੇ ਨੀਵਾਂ ਸਮਝਣ ਦੀ ਆਦਤ ਪਾਉ ਅਤੇ ਹੋਰਨਾਂ ਨੂੰ ਮੰਦਾ ਜਾਨਣਾ ਛਡ ਦਿਉ ! ਇਹ ਸੀ ਤੱਤ ਇਸ ਬਾਰੇ ਗੁਰੂ ਜੀ ਦੀ ਸਿਖਿਆ ਦਾ । ਇਨਾਂ ਸਭ ਦੇ ਪਿਛੇ ਇਕੋ ਇਕ ਨਿਸ਼ਾਨਾ ਲੋਕਾਂ ਦਾ ਆਪਸੀ ਪਿਆਰ ਵਧਾਉਣ ਦਾ ਹੀ ਸੀ ।

ਇਕ ਹੋਰ ਗੱਲ ਜੋ ਅਸੀਂ ਅਜ ਭੀ ਵੇਖਦੇ ਹਾਂ ਅਤੇ ਜਿਸਦਾ ਗੁਰੂ ਸਾਹਿਬਾਨ ਨੂੰ ਭੀ ਵਡੇ ਤੀਖਣ ਰੂਪ ਵਿਚ ਸਾਮਣਾ ਹੋਇਆ ਸੀ ਓਹ ਸੀ ਮਜ਼ਹਬੀ ਕੱਟੜਪੁਣਾ ਜੋ ਲੋਕਾਂ ਵਿਚਾਲੇ ਵਖਰੇਵੇ ਹੋਣ ਦਾ ਇਕ ਵਡਾ ਕਾਰਨ ਸੀ । ਦੇਸ਼ ਦਾ ਹਿੰਦੂ ਮੁਸਲਮਾਨਾ ਨੂੰ ਮਲੇਛ (ਮੈਲੀਆਂ ਇਛਾਵਾਂ ਵਾਲਾ) ਅਤੇ ਮੁਸਲਮਾਨ ਹਰ ਹਿੰਦੂ ਤਥਾ ਹੋਰ ਗੈਰ ਮੁਸਲਮਾਨਾਂ ਨੂੰ ਕਾਫ਼ਰ (ਰਬ ਦੀ ਜ਼ਾਤ ਤੋਂ ਮੁਨਕਰ) ਸਮਝਦਾ ਸੀ । ਫਿਰ ਮੁਸਲਮਾਨਾ ਦੇ ਆਪੋ ਵਿਚ ਸ਼ੀਆ ਸੁੰਨੀ ਆਦਿ ਫਿਰਕੇ ਬਣੇ ਹੋਏ ਸਨ ਅਤੇ ਹਿੰਦੂ ਦਾ ਤਾਂ ਹਰ ਟਬਰ ਦੇ ਹਰ ਮਨੁਖ ਦਾ ਆਪੋ ਆਪਣਾ ਪੂਜ ਦੇਵਤਾ ਸੀ ਅਤੇ ਇਕ ਦੇਵਤੇ ਨੂੰ ਮੰਨਣ ਵਾਲਾ ਦੂਜੇ ਨੂੰ ਆਪ ਤੋਂ

ਹੋਣਾ ਸਮਝਦਾ ਸੀ। ਇਸ ਤਰਾਂ ਅਜੇਹੇ ਮਜਹਬੀ ਫਰਕ ਭੀ ਲੋਕਾਂ ਨੂੰ ਇਕ ਦੂਜੇ ਤੋਂ ਦੂਰ ਰਖਣ ਦਾ ਕਾਰਨ ਬਣੇ ਹੋਏ ਸਨ।

ਇਹ ਮਜਹਬੀ ਮਤਭੇਦ ਦੂਰ ਕਰਨ ਲਈ ਗੁਰੂ ਜੀ ਨੇ ਦੋ ਗੱਲਾਂ ਕੀਤੀਆਂ :

(1) ਪਹਿਲੀ ਗੱਲ ਹਿੰਦੂ ਮੁਸਲਮਾਨ ਨੂੰ ਇਹ ਨਿਸਚੇ ਕਰਾਉਣ ਦੀ ਸੀ ਕਿ ਰਾਮ ਰਹੀਮ ਜਾਂ ਅਲਹ ਤੇ ਈਸ਼ਵਰ ਦੋ ਨਹੀਂ ਹਨ ਸਗੋਂ ਇਹ ਆਪੋ ਆਪਣੀ ਬੋਲੀ ਅਨੁਸਾਰ ਇਕੋ ਹਸਤੀ ਦੇ ਵੱਖ ਵੱਖ ਲੋਕਾਂ ਵਲੋਂ ਧਰੇ ਹੋਏ ਨਾਮ ਹਨ। ਆਪਣੀ ਜਾਤ ਵਿਚ ਓਹ ਇਕੋ ਅਤੇ ਸਭ ਦਾ ਸਾਹਿਬ ਹੈ :

'ਸਾਹਿਬ ਮੇਰਾ ਏਕੋ ਹੈ, ਏਕੋ ਹੈ ਭਾਈ ਏਕੋ ਹੈ' ਅਤੇ 'ਸਭਨਾ ਜੀਆਂ ਕਾ ਇਕ ਦਾਤਾ' ਬ੍ਰਹਮਾ ਬਿਸ਼ਨ ਮਹੇਸ਼ ਅਤੇ ਹੋਰ ਦੇਵੀਆਂ ਦੇਵਤੇ ਜਿਨਾਂ ਨੂੰ ਤੁਸੀਂ ਉਨਾਂ ਦੇ ਬੁਤ ਬਣਾ ਕ ਪੂਜਦੇ ਹੋ ਓਹ ਸਾਰੇ ਉਸ ਇਕੋ ਇਕ ਸਾਹਿਬ ਦੇ ਪੈਦਾ ਕੀਤੇ ਹੋਇ ਅਤੇ ਉਸ ਦੇ ਹੁਕਮ ਵਿਚ ਹਨ :

ਓਹ ਸ,ਭਨਾਂ ਕਾ ਮਾਂ ਪਿਓ ਆਪ ਹੈ'

ਤੁਹਾਡਾ ਉਸ ਸਭ ਦੇ ਪਿਓ ਨੂੰ ਛਡ ਕੇ ਉਸ ਦੇ ਪੁਤਰਾਂ ਪਿਛੇ ਆਪੋ ਆਪ ਲਗੇ ਹੋਣਾ ਕਈ ਧੜਿਆਂ ਅੰਦਰ ਵੰਡੇ ਜਾ ਕੇ ਤੁਹਾਨੂੰ ਇਕ ਦੂਜੇ ਨਾਲ ਲੜਾਉਂਦਾ ਹੈ। ਜੇ ਤੁਸੀਂ ਸਾਰੇ ਇਕੋ ਬਾਪ ਦੇ ਬੇਟੇ ਹੋਣਾ ਮੰਨ ਲਵੋ ਤਾਂ ਤੁਹਾਡਾ ਆਪਸੀ ਵੈਰ ਵਿਰੋਧ ਖਤਮ ਹੋ ਕੇ ਤੁਸੀ ਸੁਖੀ ਹੋ ਜਾਵੋਗੇ।

(2) ਦੂਜੀ ਗੱਲ ਗੁਰੂ ਜੀ ਨੇ ਇਹ ਦਸੀ ਕਿ ਅਲਹ ਈਸ਼ਵਰ ਜੋ ਇਕੋ ਅਤੇ ਸਭ ਦਾ ਸਾਂਝਾ ਹੈ ਉਹ ਕਿਧਰੇ ਅਡਰੀ ਥਾਂ ਤੇ ਬੈਠਾ ਹੋਇਆ ਨਹੀਂ, ਬਲਕਿ ਓਹ ਤੁਹਾਡੇ ਵਿਚ ਅਤੇ ਹਰ ਥਾਂ ਹਰ ਵਕਤ ਅਤੇ ਤੁਹਾਡੇ ਹਰ ਕਿਸੇ ਨਾਲ ਹੁੰਦਾ ਹੈ :

'ਤੂੰ ਸਭਨੀ ਥਾਈ ਜਿਥੈ ਹਉ ਜਾਈ'
'ਸਾਚਾ ਸਿਰਜਣ ਹਾਰੁ ਜੀਓ 438

ਬਲਕਿ ਉਸੇ ਦੀ ਰੋਸ਼ਨੀ (ਜੋਤਿ) ਤੁਹਾਡੇ ਸਭ ਦੇ ਅੰਦਰ ਹੈ

**'ਸਭ ਮਹਿ ਜੋਤਿ ਜੋਤਿ ਹੈ ਸੋਇ'**

**'ਘਟ ਘਟ ਵਾਸੀ ਸਰਬ ਨਿਵਾਸੀ ਨੇਰੈ ਹੀ ਤੇ ਨੇਰਾ' 784**

**'ਨਾਲਿ ਹੋਵੰਦਾ ਲਹਿ ਨ ਸਕੰਦਾ' 924**

ਓਹ ਤੁਹਾਡੇ ਅੰਦਰ ਬਾਹਰ ਮੌਜੂਦਾ ਹੁੰਦਾ ਹੋਇਆ ਤੁਹਾਡੀ ਹਰ ਹਰਕਤ ਨੂੰ ਵੇਖਦਾ ਤੇ ਜਾਣਦਾ ਹੈ। ਸੋ ਜੇ ਤੁਸੀ ਉਸ ਅਲਹ ਈਸ਼ਵਰ ਦੇ ਕਿਸੇ ਪੁਤਰ ਦਾ ਦਿਲ ਦੁਖਾਉਗੇ ਤਾਂ ਉਸ ਪੁਤਰ ਦੇ ਦੁਖ ਦੀ ਪੀੜ ਉਸ ਨੂੰ ਹੋਵੇਗੀ। ਫਿਰ ਜੇ ਤੁਸੀਂ ਉਸ ਦਾ ਹੀ ਨਾਮ ਵਰਤ ਕੇ (ਅਥਵਾ ਮਜ਼ਹਬ ਦੇ ਨਾਮ ਤੇ) ਕਿਸੇ ਦਾ ਬੁਰਾ ਕਰਦੇ ਹੋ ਤਾਂ ਉਸ ਦਾ ਹਿਰਦਾ ਹੋਰ ਜ਼ਿਆਦਾ ਪੀੜਤ ਹੋਵੇਗਾ ਕਿਉਂਕਿ ਉਹ ਇਹ ਤਾਂ ਬਰਦਾਸਤ ਨਹੀਂ ਕਰ ਸਕਦਾ ਕਿ ਉਸ ਦੇ ਪੁੱਤਰਾਂ ਨੂੰ ਦੁਖਾਉਣ ਵਾਸਤੇ ਉਸੇ ਦਾ ਨਾਮੁ ਵਰਤਿਆ ਜਾਏ।

ਸੋ ਇਸ ਵਿਚਾਰ ਤੋਂ ਭੀ ਗੁਰੂ ਜੀ ਬਾਰੇ ਅਸੀਂ ਇਹੋ ਨਿਰਣਾ ਲੈ ਸਕਦੇ ਹਾਂ ਕਿ ਮਜ਼ਹਬ ਤਥਾ ਰੱਬ ਦੇ ਨਾਮ ਤੇ ਲੋਕਾਂ ਅੰਦਰ ਪੈ ਬਖੇੜਿਆਂ ਅਤੇ ਵਾਦ ਵਿਵਾਦ ਨੂੰ ਗੁਰੂ ਜੀ ਉਸੇ ਰੱਬ ਦਾ ਹਿਰਦਾ ਦੁਖਾਉਣ ਦਾ ਕਾਰਨ ਸਮਝਦੇ ਸਨ ਲੋਕ ਆਪਣੇ ਆਪ ਨੂੰ ਜਿਸ ਦੇ ਮੰਨਣ ਵਾਲੇ ਕਹਿੰਦੇ ਸਨ। ਅਜੇਹੇ ਲੋਕਾਂ ਦੇ ਆਪੇ ਵਿਚ ਬੋਲ ਵਿਗਾੜ ਅਤੇ ਫਿੱਕਾ ਬੋਲਣ ਵਿਰੁਧ ਗੁਰੂ ਜੀ ਨੇ ਵਡੇ ਕਰੜੇ ਸ਼ਬਦ ਵਰਤੇ ਹਨ ਯਥਾ

**'ਫਿਕਾ ਦਰਗਹ ਸੁਟੀਐ ਮੁਹਿ ਥੁਕਾ ਫਿਕੇ ਪਾਇ 473**

ਬਾਬਾ ਫਰੀਦ ਨੇ ਭੀ ਇਸ ਪਰਥਾਏ ਕਿਹਾ ਸੀ—:

**ਇਕੁ ਫਿਕਾ ਨਾ ਗਾਲਾਇ ਸਭਨਾ ਮੈ ਸਚਾ ਧਣੀ**

**ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ 1384**

ਜੇ ਸਾਨੂੰ ਇਹ ਨਿਸਚੇ ਹੋ ਜਾਏ ਕਿ ਸਭ ਕਿਸੇ ਅੰਦਰ ਵਾਹਿਗੁਰੂ ਆਪ ਮੌਜੂਦ ਹੈ—'ਘਟਿ ਘਟਿ ਵਾਸੀ'— ਤਾਂ ਮਾੜਾ ਚੰਗਾ ਜੋ ਵੀ ਅਸੀਂ ਬੋਲ ਰਹੇ

ਹੋਵਾਂਗੇ ਉਹ ਉਸ ਵਾਹਿਗੁਰੂ ਪ੍ਰਤੀ ਹੀ ਹੋਵੇਗਾ ਤਾਂ ਫਿਕਾ ਜਾਂ ਕੌੜਾ ਬੋਲ ਕੇ ਅਸੀਂ ਉਸ ਦਾ ਪਿਆਰ ਕਿਵੇਂ ਲੈ ਸਕਾਂਗੇ ਅਤੇ ਜੇ ਓਹ ਸਾਨੂੰ ਪਿਆਰ ਨਹੀਂ ਕਰਦਾ ਹੋਵੇਗਾ ਤਾਂ ਅਸੀਂ ਆਪਣਾ ਦੁਖ ਸੁਖ ਕਿਸ ਦੇ ਅਗੇ ਰੋਵਾਂਗੇ ? ਸੋ ਜੇ ਅਸੀਂ ਚਾਹੁੰਦੇ ਹਾਂ ਕਿ ਵਾਹਿਗੁਰੂ ਸਾਡਾ ਬਣੇ ਅਤੇ ਸਾਡੇ ਨਾਲ ਪਿਆਰ ਕਰੇ ਤਾਂ ਜ਼ਰੂਰੀ ਹੋਵੇਗਾ ਕਿ ਅਸੀ ਉਸ ਦੇ ਪਿਆਰ ਪਾਤਰ ਬਣੀਏ। ਪਰ ਜੇ ਅਸੀ ਉਸ ਨੂੰ ਮੰਦਾ ਬੋਲਦੇ ਹਾਂ (ਕਿਉਂ ਕਿ ਓਹ ਹਰ ਕਿਸੇ ਵਿਚ ਬੈਠਾ ਹੈ ਅਤੇ ਜਦੋਂ ਅਸੀਂ ਕਿਸੇ ਨੂੰ ਮੰਦਾ ਬੋਲਦੇ ਹਾਂ ਅਸੀਂ ਉਸ ਅੰਦਰ ਬੈਠੇ ਵਾਹਿਗੁਰੂ ਨਾਲ ਹੀ ਮੰਦਾ ਬੋਲ ਰਹੇ ਹਾਂ) ਤਾਂ ਉਹ ਸਾਡੇ ਨਾਲ ਪਿਆਰ ਕਿਵੇਂ ਕਰੇਗਾ ? ਸੋ ਸਿੱਟੇ ਦੀ ਗੱਲ ਇਹੋ ਪਰਤੀਤ ਹੁੰਦੀ ਹੈ ਕਿ ਵਾਹਿਗੁਰੂ ਵਲੋਂ ਪਿਆਰੇ ਜਾਣ ਦਾ ਇਕੋ ਹੀ ਤਰੀਕਾ ਹੈ ਕਿ ਅਸੀ, ਉਸ ਦੇ ਪੈਦਾ ਕੀਤੇ ਹਰ ਮਨੁਖ ਜੀਵ ਮਾਤਰ ਨਾਲ ਪਿਆਰ ਕਰੀਏ। ਸਾਡੀ ਭਲਾਈ ਇਸੇ ਵਿਚ ਹੈ।

ਕਈ ਅਧਿਆਤਮੀ ਵੀਚਾਰ ਧਾਰਾ ਵਾਲਿਆਂ ਦਾ ਇਹ ਵਿਸ਼ਵਾਸ ਹੈ ਕਿ ਰੱਬ ਦੀ ਭਗਤੀ ਹੀ ਮਨੁਖ ਦੀ ਕਲਿਆਨ ਦਾ ਸਾਧਨ ਹੈ, ਜਿਸ ਵਿਸਵਾਸ਼ ਅਧੀਨ ਉਹ ਲੋਕ ਘਰ ਬਾਰ ਤਿਆਗ ਕੇ ਜੰਗਲਾਂ ਬੇਲਿਆਂ ਜਾਂ ਪਹਾੜਾਂ ਦੀ ਇਕਾਂਤ ਅੰਦਰ ਬੈਠ ਭਗਤੀ ਕਰਦੇ ਅਤੇ ਲੋਕਾਂ ਦੇ ਦੁਖ ਸੁਖ ਵਲੋਂ ਬੇਲਾਗ ਹੋ ਵਿਚਰਦੇ ਸਨ। ਇਸ ਤਰਾਂ ਉਨਾਂ ਦੀ ਜ਼ਿੰਦਗੀ ਦਾ ਉਦੇਸ਼ (ਮੰਤਵ) ਨਿਜੀ ਕਲਿਆਨ ਤੋਂ ਵਧ ਕੁਝ ਨਹੀਂ ਸੀ ਹੁੰਦਾ। ਲੋਕਾਈ ਖੂਹ ਪਵੇ, ਖਾਤੇ ਡਿਗੇ, ਉਨਾਂ ਅੰਦਰ ਇਸ ਦੀ ਕੋਈ ਪਕੜ ਨਹੀਂ ਸੀ ਹੁੰਦੀ। ਗੁਰੂ ਨਾਨਕ ਦੇਵ ਜੀ ਦੀ, ਜਦੋਂ ਘਰ ਬਾਰ ਤਿਆਗੀ ਸਿਧਾਂ ਜੋਗੀਆਂ ਨਾਲ ਵਾਰਤਾਲਾਪ ਹੋਈ ਤਾਂ ਗੁਰੂ ਜੀ ਨੇ ਉਨਾਂ ਨੂੰ ਇਹੋ ਗੱਲ ਸਮਝਾਈ ਸੀ ਜਿਸ ਨੂੰ ਭਾਈ ਗੁਰਦਾਸ ਜੀ ਨੇ ਇਉਂ ਵਰਣਿਆ ਹੈ।

'ਸਿਧ ਛਪ ਬੈਠੇ ਪਰਬਤੀ ਕਉਨ ਜਗਤ ਕੋ ਪਾਰ ਉਤਾਰਾ'

ਗੁਰੂ ਜੀ ਦਾ ਉਨਾ ਪ੍ਰਤੀ ਇਹ ਉਪਦੇਸ਼ ਸੀ

'ਵਿਚਿ ਦੁਨੀਆ ਸੇਵ ਕਮਾਈਐ– ਤਾਂ ਦਰਗਹ ਬੈਸਣੁ ਪਾਈਐ'

ਗੁਰੂ ਜੀ ਨੇ ਸੰਗਤ ਨੂੰ ਸਭ ਤੋਂ ਵਡੀ ਮਹੱਤਤਾ ਦਿਤੀ ਹੈ ਅਤੇ ਵਾਹਿਗੁਰੂ ਦੀ ਵਡਿਆਈ ਜੋ ਭਲੇ ਪੁਰਸ਼ਾਂ ਦੀ ਸੰਗਤ ਵਿਚ ਮਿਲ ਕੇ ਕੀਰਤਨ ਦੁਆਰਾ ਕੀਤੀ ਜਾਂਦੇ ਨੂੰ ਸਭ ਤੋਂ ਉਤਮ ਕਰਮ ਦਸ਼ਿਆ ਹੈ :

'ਹਰਿ ਕੀਰਤਿ ਸਾਧ ਸੰਗਤਿ ਹੈ ਸਿਰਿ ਕਰਮਨ ਕੈ ਕਰਮਾ'

ਸੋਰਠ ਮ. ੫ 642

ਇਉਂ ਮਿਲ ਕੇ ਗਾਇਆ ਹਰੀ ਜਸ ਗਾਉਣ ਵਾਲਿਆ ਵਿਚਾਲੇ ਪਿਆਰ ਤੇ ਸਤਕਾਰ ਵਧਾਉਂਦਾ ਹੈ ਸੰਗਤ ਵਿਚ ਹੀ ਪ੍ਰਭੂ ਵਸਦਾ ਦਸਿਆ ਹੈ

'ਵਿਚਿ ਸੰਗਤਿ ਹਰਿ ਪ੍ਰਭੁ ਵਸੈ ਜੀਉ'

ਇਨਾਂ ਗੁਰੂ ਪਰਮਾਣਾ ਤੋਂ ਗੁਰੂ ਮਤਿ ਅੰਦਰ ਸੰਗਤ ਦਾ ਬਹੁਤ ਵਡਾ ਮਹੱਤਵ ਸਿਧ ਹੁੰਦਾ ਹੈ ਬਲਕਿ ਸੰਗਤ ਦੀ ਵਡਿਆਈ ਦਰਸਾਉਣ ਲਈ ਏਥੋਂ ਤਕ ਕਿਹਾ ਹੈ

'ਬਿਨ ਸੰਗਤੀ ਸਭ ਐਸੇ ਰਹਹਿ ਜੈਸੇ ਪਸੁ ਢੋਰ'

ਸੰਗਤ ਦਾ ਸੰਕਲਪ ਹੀ ਬਾਹਮੀ ਮੇਲ ਮਿਲਾਪ ਤੇ ਪਿਆਰ ਦਾ ਲਖਾਇਕ ਹੈ। ਸੰਗਤ ਹੀ ਐਸਾ ਅਦਾਰਾ (ਆਸ਼ਰਮ) ਸੀ ਜਿਸ ਦੁਆਰਾ ਗੁਰੂ ਜੀ ਨੇ ਅਨੇਕਾ ਜਾਤ ਵਰਣ ਮਜ਼ਹਬਾਂ ਅਤੇ ਦੇਸਾਂ ਦੇ ਲੋਕਾਂ ਦੇ ਇਕਠੇ ਬੈਠਣ ਅਤੇ ਆਪਸੀ ਤਅਲੱਕਾਤ ਵਧਾਉਣ ਦੀ ਬਿਧ ਬਨਾਈ ਸੀ। ਜਿਸ ਬਾਹਮੀ ਪਿਆਰ ਰਖਣ ਦਾ ਹੋਕਾ ਗੁਰੂ ਜੀ ਦੇ ਰਹੇ ਸਨ। ਉਸ ਦੀ ਪਹਿਲੀ ਪੌੜੀ ਸੰਗਤ ਹੀ ਸੀ ਅਤੇ ਹੁਣ ਭੀ ਹੈ।

ਆਮ ਤੌਰ ਅਸੀਂ ਕਿਸੇ ਧਰਮ ਅਸਥਾਨ ਤੇ ਚੰਗੀ ਗਿਣਤੀ ਵਿਚ ਮਿਲ ਬੈਠੇ ਪੁਰਖਾਂ ਇਸਤਰੀਆਂ ਨੂੰ ਸੰਗਤ ਕਹਿੰਦੇ ਹਾਂ ਅਤੇ ਜੇ ਉਥੇ ਵਾਹਿਗੁਰੂ ਦਾ ਜਸ ਗਾਇਨ ਜਾਂ ਵਡਿਆਈ ਵੀਚਾਰ ਹੁੰਦੀ ਹੋਵੇ ਤਾਂ ਉਸ ਨੂੰ ਸਤਿ ਸਗਤ ਕਹੀਦਾ ਹੈ। ਪ੍ਰੰਤੂ ਗੁਰੂ ਜੀ ਫੁਰਮਾਉਂਦੇ ਹਨ 'ਇਕ ਸਿਖ ਦੁਇ ਸਾਧ ਸੰਗ' ਅਤੇ 'ਦੋਂਹ ਮਿਲਿ ਕਾਰਜ ਉਪਜੈ' ਜਿਸ ਦਾ ਭਾਵ ਇਹੋ ਹੈ ਕਿ ਕੇਵਲ ਦੋ ਮਿਲ ਕੇ

ਵੀ ਸੰਗਤ ਬਣ ਜਾਂਦੀ ਹੈ ਜਿਵੇਂ ਗੁਰੂ ਤੇ ਸਿਖ ਦੀ ਸੰਗਤ। ਬਲਕਿ ਦੁਨੀਆ-ਦਾਰੀ ਪੱਧਰ ਤੇ ਮਾਂ ਪੁਤਰ ਦੀ, ਇਸਤਰੀ ਪਤੀ ਦੀ ਭੈਣ ਭਰਾ ਦੀ, ਦੋ ਮਿਤਰਾਂ ਦੀ ਵੀ ਸੰਗਤ ਕਹੀ ਜਾ ਸਕਦੀ ਹੈ। ਇਸ ਤਰਾਂ ਵਡੀਆਂ ਛੋਟੀਆਂ ਸਾਰੀਆਂ ਸੰਗਤਾਂ ਦੀ ਅਗਰ ਆਪਸੀ ਸਾਂਝ ਵਾਲੀ ਕੋਈ ਇਕੋ ਗੱਲ ਲਭਣੀ ਹੋਵੇ ਤਾਂ ਉਹ 'ਪਿਆਰ' ਦੀ ਹੈ। ਜੇ ਆਪਸੀ ਪਿਆਰ ਨਹੀਂ ਤਾਂ ਨ ਉਹ ਸੰਗਤ ਹੈ ਅਤੇ ਨ ਉਸ ਦੀ ਕੋਈ ਅਉਧ।

ਪਿਆਰ ਦੀ ਕਹਾਣੀ ਵਡੀ ਨਿਆਰੀ ਹੈ, ਇਹ ਨਿਰਾ ਮਨੁਖ ਸ਼੍ਰੇਣੀ ਵਿਚ ਨਹੀਂ, ਪਿਆਰ ਦੀ ਅੰਸ਼ ਸਮੂਹ ਜੀਵਾਂ ਜੰਤੂਆਂ, ਜਲਾਂ ਥਲਾਂ ਦੇ ਵਾਸੀਆਂ ਰੁਖਾਂ ਝਾੜੀਆਂ ਫੁੱਲਾਂ ਫਲਾਂ ਤਕ ਵਿਚ ਹੈ ਭਾਵੇਂ ਸਾਨੂੰ ਪਰਤੀਤ ਨ ਹੁੰਦਾ ਹੋਵੇ। ਹਰ ਪਸੂ —ਗਊ ਮਝ ਬਿੱਲੀ ਕੁਤੇ ਆਦਿ ਦਾ ਆਪਣੇ ਜਾਇਆਂ ਨਾਲ ਅਤੇ ਜਾਇਆਂ ਦਾ ਆਪਣੀ ਮਾਂ ਨਾਲ ਪਿਆਰ ਤਾਂ ਪਰਤੱਖ ਹੈ ਹੀ, ਪ੍ਰੰਤੂ ਮਛੀ ਦਾ ਪਾਣੀ, ਭਉਰੇ ਦਾ ਕੰਵਲ, ਪਤੰਗ ਦਾ ਲਾਟ, ਸਪ ਤੇ ਹਿਰਣ ਦਾ ਵਿਸ਼ੇਸ਼ ਅਲਾਪ ਨਾਲ, ਮੋਰ ਤੇ ਪਪੀਹੇ ਦਾ ਬਦਲ, ਚਕੋਰ ਦਾ ਚੰਦ 'ਰਾਤ ਦੀ ਰਾਣੀ' ਦੇ ਫੁਲਾਂ ਦਾ ਰਾਤ ਅਤੇ ਦਿਨ ਦੇ 'ਰਾਜਾ ਫੁਲ' ਦਾ ਦਿਨ ਨਾਲ ਅਤੇ ਹਰ ਫਲ ਦਾ ਆਪਣੇ ਪੇਡ ਨਾਲ ਪਿਆਰ ਨਿਤ ਦਿਸਦੀਆਂ ਗੱਲਾਂ ਹਨ। ਮਨੁਖਾਂ ਅੰਦਰ ਮਾਂ ਪੁਤਰ ਅਤੇ ਇਸਤਰੀ ਪਤੀ ਦੇ ਪਿਆਰ ਦੀਆਂ ਅਲੌਕਕ ਕਥਾਂ ਹਨ, ਜਿਸ ਦਾ ਨਿਰਣਾ ਗੁਰੂ ਬਾਣੀ ਅੰਦਰ ਭੀ ਇਉਂ ਦਿਤਾ ਹੈ;

ਪਿਰ ਬਾਝੜਿਹੁ ਮੇਰੇ ਪਿਆਰੇ ਆਂਗਣਿ ਧੂੜਿ ਲੁਤੇ
ਮਨਿ ਆਸ ਉਡੀਣੀ ਮੇਰੇ ਪਿਆਰੇ ਦੁਇ ਨੈਨ ਜੁਤੇ
ਗੁਰੂ ਨਾਨਕੁ ਵੇਖਿ ਵਿਗਸੀ ਮੇਰੇ ਪਿਆਰੇ ਜਿਉਂ ਮਾਤ ਸੁਤੇ 452

ਵਿਛੜੇ ਬਾਲ ਦੀ ਮਾਂ ਲਈ ਅਤੇ ਮਾਂ ਦੀ ਬਾਲ ਲਈ ਇਕ ਬੇਮਿਸਾਲ ਤੜਪ ਹੈ। ਦੋਨਾਂ ਪਾਸੇ ਭੋਲਾ ਪਨ ਹੈ, ਪਿਆਰ ਦੀ ਨਿਰਮਲਤਾ ਤੇ ਬੇਗਰਜ਼ੀ ਹੈ, ਮੇਲ ਲਈ ਅਮਿਟ ਖਿੱਚ ਹੈ—ਇਕ ਦੂਜੇ ਤੋਂ ਬਿਨਾਂ ਦੋਵੇਂ ਇਕ ਵੇਹਲ ਪਰਤੀਤ ਕਰਦੇ ਹਨ—ਕੁਝ ਅਣਹੋਂਦ ਜਹੀ—ਜਿਸ ਅਣਹੋਂਦ ਨੇ ਹੋਰ ਸਾਰੇ ਸੁਆਦਾਂ

ਦੀ ਅਣਹੋਂਦ ਕਰ ਦਿਤੀ ਹੈ, ਭੁਖ ਅਤੇ ਨੀਂਦ ਤਕ ਦਾ ਅਹਿਸਾਸ ਨਹੀਂ ਰਿਹਾ, ਜ਼ਿੰਦਗੀ ਸਖਣੀ, ਬੇਸੁਆਦੀ ਤੇ ਅਧੂਰੀ ਭਾਸਦੀ ਹੈ। ਪੁਤਰ ਦੇ ਭੋਲੇਪਨ ਦੀਆਂ ਗਲਾਂ ਅਤੇ ਮਾਂ ਦੇ ਪੁਤਰ ਤੋਂ ਸਦਕੇ ਹੋਣ ਦੀਆਂ ਯਾਦਾਂ, ਮਿਲਣ ਦੀ ਸੱਧਰ ਨੂੰ ਪ੍ਰਬਲ ਕਰਦੇ ਅਤੇ ਇਨਾਂ ਦਾ ਵਾਰ ਵਾਰ ਚੇਤੇ ਕਰਨਾ ਸੁਆਦੀ ਲਗਦਾ ਅਤੇ ਮਿਲਣ ਦੀ ਤਾਂਘ ਨੂੰ ਤਰਿਖਾ ਕਰਦਾ ਹੈ। ਵਿਛੋੜੇ ਦੇ ਹਿਝੂਆਂ ਵਿਚ ਰਸ ਅਤੇ ਦਿਲ ਦੀ ਪੀੜਾ ਵਿਚ ਉਮਾਹਾ ਪ੍ਰਤੀਤ ਹੁੰਦਾ ਅਤੇ ਭਾਵੇਂ ਜਿੰਦ ਘੁਲਦੀ ਹੈ ਪਰ ਰਸ ਲੀਨਤਾ ਵਧਦੀ ਹੈ। ਭਾਈ ਵੀਰ ਸਿੰਘ ਨੇ ਇਸ ਦਾ ਨਕਸ਼ਾ ਇਉਂ ਖਿਚਿਆ ਸੀ :

'ਨੀਰ ਨੈਣੀ ਤੇ ਪੀੜ ਕਾਲਜੇ ਵਿਚ ਘੁਲਦੀ ਜਿੰਦੜੀ ਜਾਂਦੀ ਹੈ'

ਜ਼ਰਾ ਸੋਚੀਏ ਤਾਂ ਪਤਾ ਲਗੇਗਾ ਕਿ ਇਸ ਸੁਆਦ ਜਾਂ ਰਸ ਲੀਨਤਾ ਦੀ ਅੰਤਰਗਤੀ ਗੱਲ ਅਥਵਾ ਇਸ ਦੀ ਤਹਿ ਵਿਚ ਦੋਹਾਂ ਪ੍ਰੀਤਵਾਨਾਂ ਅੰਦਰ ਇਕ ਦੂਜੇ ਦੀ ਯਾਦ ਦਾ ਹੋਣਾ ਹੈ। ਜਿਨਾਂ ਸਮਾਂ ਮਾਂ ਦੇ ਦਿਲ ਵਿਚ ਪੁਤਰ ਦੀ ਅਤੇ ਪੁੱਤਰ ਦੇ ਦਿਲ ਮਾਂ ਦੀ ਯਾਦ ਕਾਇਮ ਰਹਿੰਦੀ ਹੈ ਇਕ ਖਿਚ ਅਤੇ ਖਿਚ ਤੋਂ ਪੈਦਾ ਹੋਇ ਸੁਆਦ ਦਾ ਰਸ ਬਣਿਆ ਰਹਿੰਦਾ ਹੈ ਪਰ ਜਦ ਮਾਂ ਦਾ ਧਿਆਨ ਕਿਸੇ ਕੰਮ ਵੱਲ ਲਗਦਾ ਅਤੇ ਪੁਤਰ ਖੇਡ ਅੰਦਰ ਪਰਚ ਜਾਂਦਾ ਹੈ ਤਾਂ ਉਹ ਖਿਚ ਤੇ ਸੁਆਦ ਖਤਮ ਹੋ ਜਾਂਦੇ ਹਨ। ਇਸ ਤੋਂ ਖਿਚ ਤੇ ਇਸ ਦੇ ਸੁਆਦ ਦਾਂ ਆਧਾਰ ਯਾਦ ਅਥਵਾ ਪਿਆਰ ਵਾਲੇ ਦਾ ਚੇਤੇ ਵਿਚ ਵਸਿਆ ਹੋਣਾ ਹੀ ਨਿਸਚੇ ਹੁੰਦਾ ਹੈ ਜੇ ਯਾਦ ਨਹੀਂ ਤਾਂ ਖਿਚ ਤੇ ਸੁਆਦ ਆਪਣੇ ਆਪ ਹੀ ਮੁਕ ਜਾਂਦੇ ਹਨ।

ਇਨ ਬਿਨ ਹੀ ਮਨੁਖ ਪੁਤਰ ਦਾ ਪ੍ਰਭੂ ਪਿਤਾ ਨਾਲ ਸੰਬੰਧ ਹੈ। ਜੇ ਮਨੁਖ ਦੇ ਮਨ ਅੰਦਰ ਪ੍ਰਭੂ ਦੀ ਯਾਦ ਇਉਂ ਹੀ ਸਮਾਈ ਹੋਵੇ ਅਤੇ ਉਹ ਉਸ ਨੂੰ ਚੇਤੇ ਕਰ ਕਰ ਜੀਵੇ ਜਿਵੇਂ ਬਾਲ ਮਾਂ ਨੂੰ ਚੇਤੇ ਕਰਦਾ ਅਤੇ ਮਾਂ ਦੇ ਨ ਮਿਲਣ ਤੇ ਰੋਂਦਾ ਕੁਰਲਾਉਂਦਾ ਹੈ, ਤਾਂ ਉਸ ਨੂੰ ਭੀ ਹੋਰ ਸਾਰਾ ਕੁਛ ਵਿਸਰ ਜਾਵੇ ਅਤੇ ਉਸ ਨੂੰ ਉਸ ਯਾਦ ਵਿਚ ਸੁਆਦ ਪਰਤੀਤ ਹੋਵੇ। ਇਹੋ ਵਾਰ ਵਾਰ ਖਿਚ ਭਰੇ ਹਿਰਦੇ ਨਾਲ ਚੇਤੇ ਕਰਨਾ ਹੀ ਪ੍ਰਭੂ ਸਿਮਰਨ ਹੈ ਜਿਸ ਤੇ ਗੁਰਸਿਖੀ ਅੰਦਰ ਏਨਾ ਜ਼ੋਰ ਦਿਤਾ ਹੈ—

ਹਰਿ ਏਕੁ ਸਿਮਰਿ ਏਕੁ ਸਿਮਰਿ ਏਕ ਸਿਮਰਿ ਪਿਆਰੇ 779

ਬਚੇ ਅਤੇ ਮਾਂ ਵਿਚਾਲੇ ਲਿੰਕ (ਜੁੜਨ ਦਾ ਸਾਧਨ) ਪਿਆਰ ਭਰੀ ਯਾਦ ਹੀ ਹੈ। ਇਵੇਂ ਹੀ ਮਨੁਖ ਅਤੇ ਵਾਹਿਗੁਰੂ ਵਿਚਾਲੇ ਯਾਦ ਦਾ ਲਿੰਕ ਹੈ। ਜੇ ਕਰ ਯਾਦ ਤੋਂ ਹਿਰਦਾ ਖਿਚ ਖਾਂਦਾ ਅਤੇ ਉਸ ਖਿੱਚ ਵਿਚ ਸੁਆਦ ਹੈ, ਤਦ ਤਾਂ ਉਹ ਯਾਦ ਸਿਮਰਨ ਹੈ, ਪਰ ਜੇ ਯਾਦ ਨੇ ਖਿਚ ਪੈਂਦਾ ਨਹੀਂ ਕੀਤੀ, ਨ ਮਨੁਖ ਨੇ ਇਸ ਦਾ ਰਸ ਮਾਣਿਆ ਹੈ, ਤਾਂ ਇਹ ਮਹਿਜ਼ ਵਿਖਾਵਾ ਹੈ ਸਿਮਰਨ ਨਹੀਂ।

ਪ੍ਰੰਤੂ ਜੇ ਯਾਦ ਵਿਚ ਵਸਾਏ ਜਾਣ ਵਾਲੀ ਹਸਤੀ ਦਾ ਕੋਈ ਆਕਾਰ, ਰੂਪ ਰੰਗ, ਚਿਹਨ ਚਕ੍ਰ ਨਹੀਂ ਤਾਂ ਮਨ ਅਜੇਹੀ ਨਿਰ ਆਕਾਰੀ (abstract) ਹੋਂਦ ਨੂੰ ਯਾਦ ਕਿਵੇਂ ਕਰੇ ਅਤੇ ਇਸ ਦੀ ਖਿਚ ਕਿਵੇਂ ਖਾਏ ? ਜਿਸ ਨਿਰ ਆਕਾਰੀ ਹੋਂਦ ਨੂੰ ਚੇਤੇ ਵਿਚ ਵਸਾਉਣ ਦੀ ਸਾਨੂੰ ਤਾਕੀਦ ਕੀਤੀ ਗਈ ਹੈ ਉਸ ਦੇ ਬੇਸ਼ੁਮਾਰ ਗੁਣ ਹਨ, ਜਿਨ੍ਹਾਂ ਦਾ ਧਿਆਨ ਅਤੇ ਰਸਨਾ ਦੁਆਰਾ ਉਨ੍ਹਾਂ ਦਾ ਉਚਾਰਨ ਉਸ ਦੀ ਯਾਦ ਨੂੰ ਮਨ ਵਿਚ ਵਸਾਉਂਦੇ ਹਨ ਅਤੇ ਉਨ੍ਹਾਂ ਗੁਣਾਂ ਸਦਕਾ ਹੀ ਉਹ ਸਾਨੂੰ ਪਿਆਰਾ ਲਗਦਾ ਹੈ। ਅਸੀਂ ਉਸ ਦੇ ਉਹ ਗੁਣ ਰਸਨਾ ਦੁਆਰਾ ਕਹਿਣੇ, ਕੰਨਾਂ ਦੁਆਰਾ ਸੁਨਣੇ, ਹਿਰਦੇ ਵਿਚ ਵਸਾਉਣੇ ਅਤੇ ਆਪਣੀ ਸੁਰਤ ਨੂੰ ਉਨ੍ਹਾਂ ਵਿਚ ਲੀਨ ਕਰਕੇ ਸੁਆਦ ਮਾਨਣਾ ਹੈ

'ਰਸਕਿ ਰਸਕਿ ਠਾਕੁਰ ਗੁਣ ਗਾਵੈ'

ਗੁਣ ਕਹਿਣੇ ਹਨ ਪਰ ਸੁਆਦ ਨਾਲ, ਪਿਆਰ ਨਾਲ, ਖੁਸ਼ ਹੋ ਹੋ ਕੇ ਉਸ ਨੂੰ ਗਾਉਣਾ ਹੈ।

ਬਿਗਸਿ ਬਿਗਸਿ ਅਪੁਨਾ ਪ੍ਰਭੁ ਗਾਵਹਿ 892

ਓਹ ਪਾਕ ਬੇ ਐਬ ਹੈ, ਅਜਬ ਸਰੂਪ ਹੈ, ਹੁਸਨਲ ਚਰਾਗ ਹੈ, ਓਹ

'ਸਤਿ ਸੁਹਾਣ ਸਦਾ ਮਨ ਚਾਉ' ਹੈ

ਅਨੰਦੀ ਸਰੂਪੋ ਹੈ, ਓਹ ਅਪਰ ਅਪਾਰਾ ਤੇ ਪ੍ਰਾਣ ਆਧਾਰਾ ਹੈ, 'ਸ਼ਿਰ ਸਾਹਾ ਪਾਤਸ਼ਾਹੁ ਹੈ, ਕ੍ਰਿਪਾਲ ਸਰੂਪੋ ਤੇ 'ਸਦਾ ਅੰਗ ਸੰਗੇ' ਹੈ 'ਕਲੰਕ ਬਿਨਾ ਨਿਹਕਲੰਕੀ ਸਰੂਪੇ ਹੈ 'ਉਹ 'ਗਹਿਰ ਗੰਭੀਰਾ ਗੁਣੀ ਗਹੀਰਾ ਅਤੇ 'ਸਭ ਤੇ ਉਚਾ' ਹੈ ਓਹ

ਅਤਿ ਪ੍ਰੀਤਮ ਮਨ ਮੋਹਨਾ ਘਟ ਸੋਹਨਾ ਤੇ ਕਰੀਮੁਲ ਕਮਾਲ ਹੈ। ਇਹ ਅਤੇ ਹੋਰ ਅਜੇਹੇ ਅਣਖਾਂ ਗੁਣ 'ਤੇਰੇ ਗੁਣ ਬਹੁਤੇ ਮੈਂ ਏਕੁ ਨ ਜਾਣਿਆ' ਕਹਿ ਕਹਿ ਕੇ ਉਸ ਤੋਂ ਸਦਕੇ ਹੋਣਾ, ਤੇ ਉਸ ਦੇ ਪਿਆਰ ਵਿਚ ਬਾਉਰੇ ਹੋਣਾ ਹੈ

'ਭਇਆ ਦਿਵਾਨਾ ਸਾਹ ਕਾ ਨਾਨਕੁ ਬਉਰਾਨਾ' 991

ਉਕਤ ਦੋਹਾਂ ਗੁਰ ਪ੍ਰਮਾਣਾਂ ਵਿਚ 'ਰਸਕਿ ਰਸਕਿ' ਸੁਆਦ ਮਾਣਦੇ ਹੋਇ ਅਤੇ 'ਬਿਗਸਿ ਬਿਗਸਿ' ਖੁਸ਼ ਹੋ ਹੋ ਕੇ ਪਿਆਰੇ ਦੇ ਗੁਣ ਗਾਉਣ ਲਈ ਆਖਿਆ ਹੈ। ਜਿਵੇਂ ਪੁੱਤਰ ਦਾ ਧਿਆਨ ਮਾਂ ਨੂੰ ਅਤੇ ਮਾਂ ਦਾ ਪੁਤਰ ਨੂੰ ਅਣੋਖੀ ਖੁਸ਼ੀ ਬਖਸ਼ਦਾ ਹੈ ਇਉਂ ਹੀ ਵਾਹਿਗੁਰੂ ਦੇ ਗੁਣ ਪਿਆਰੇ ਪਿਆਰੇ ਲਗਣ ਅਤੇ ਖੁਸ਼ੀ ਦੇਣ ਮਨ ਨੂੰ, ਤਾਂ ਹੀ ਇਹ ਸਿਮਰਨ ਬਣਦਾ ਹੈ ਅਤੇ ਚੂੰਕਿ ਗਾਉਣਾ ਆਪਣੇ ਆਪ ਵਿਚ ਹੀ ਜਾਦੂ ਦਾ ਥਾਂ ਰਖਦਾ ਹੈ, ਜਦੋਂ ਵਾਹਿਗੁਰੂ ਦੇ ਗੁਣ ਗਾਏ ਜਾਂਦੇ ਹਨ ਤਾਂ ਇਨਾਂ ਦਾ ਸੁਆਦ ਤੇ ਖੁਸ਼ੀ ਕਈ ਗੁਣਾਂ ਵਧ ਜਾਂਦੇ ਹਨ। ਇਸੇ ਲਈ ਸਮੁਚੀ ਗੁਰੂ ਬਾਣੀ ਰਾਗਾਂ ਵਿਚ ਲਿਖੀ ਅਤੇ 'ਇਸ ਦੇ 'ਆਨੰਦਾ ਗੁਣ ਗਾਉ ਮੰਗਲ' ਦੀ ਵਾਰ ਵਾਰ ਸੂਚਨਾ ਦਿਤੀ ਹੈ—ਇਸ ਨੂੰ ਗਾ ਗਾ ਕੇ ਅਨੰਦ ਮਾਨਣਾ ਅਤੇ ਰਸ ਲੀਨ ਹੋਣਾ ਹੈ—ਏਨਾ ਰਸ ਲੀਨ ਕਿ ਇਸ ਦੇ ਸੁਆਦ ਅੰਦਰ ਜੁੜਿਆ ਮਨ ਹੋਰ ਸਾਰੇ ਮਾਨਸਿਕ ਤੇ ਸਰੀਰਕ ਸੁਆਦ ਭੁਲ ਜਾਵੇ ਅਤੇ ਇਹ ਗਾਵੇ

'ਮੈਂ ਭੇਵਾਨਾ ਭਇਆ ਅਤੀਤ'

ਅਰਥਾਤ ਹੋਰ ਸਾਰੇ ਸੁਆਦਾਂ ਵਲੋਂ ਅਤੀਤ ਹੋਇਆ ਤੇਰੇ ਪਿਆਰ ਦਾ ਦੀਵਾਨਾ ਹੋਇਆ ਹਾਂ ਸੋ.

ਪ੍ਰਭੂ ਜੀਉ ਦੇਵਹੁ ਦਰਸਨੁ ਆਪਣਾ ਜਿਤੁ ਢਾਡੀ ਤ੍ਰਿਪਤਾਵੈ 972

ਅਤੇ ਜਦੋਂ ਪਿਆਰ ਇਸ ਅਵਸਥਾ ਦਾ ਹੋ ਜਾਵੇ ਕਿ

ਪ੍ਰੀਤਿ ਪ੍ਰੇਮ ਤਨ ਖਚ ਰਹਿਆ ਬੀਚੁ ਨ ਰਾਈ ਹੋਤ

ਤਾਂ ਗੁਰੂ ਜੀ ਦਸਦੇ ਹਨ :

ਅੰਤਰਿ ਪ੍ਰੇਮੁ ਪਰਾਪਤਿ ਦਰਸਨ

ਗੁਰਬਾਣੀ ਸਉ ਪ੍ਰੀਤ ਸੁਪਰਸਨ

ਅਰਥਾਤ ਜਦੋਂ ਹਿਰਦੇ ਅੰਦਰ ਪਿਆਰ ਖਿਚ ਦੀ ਅਵਸਥਾ ਪੈਦਾ ਕਰ ਦੇਵੇ ਤਾਂ ਪ੍ਰਭੂ ਦਰਸ਼ਨਾ ਦਾ ਹੋਣਾ ਅਵੱਸ਼ ਹੋ ਜਾਂਦਾ ਹੈ ਅਤੇ ਗੁਰੂ ਦੇ ਸ਼ਬਦ ਨਾਲ ਜੁੜਿਆ ਮਨ ਪ੍ਰਭੂ ਦੇ ਸ਼ਪਰਸ ਵਿਚ ਅਥਵਾ ਪ੍ਰਭੂ ਦੇ ਗਲ ਲਗੇ ਹੋਣ ਦਾ ਸੁਆਦ ਮਾਣਦਾ ਹੈ ਜਿਵੇਂ ਗਲ ਲਗੇ ਮਾਂ ਪੁਤਰ ਸੁਆਦ ਮਾਣਦੇ ਹਨ।

ਇਉਂ ਪਿਆਰ ਵਿੰਨੇ, ਹਿਰਦੇ ਫਿਰ ਦੁਨੀਆਵੀ ਰਾਜ ਭਾਗ ਬਲਕਿ ਮੁਕਤ ਪ੍ਰਾਪਤੀ ਦੀ ਇਛਾ ਵਲੋਂ ਅਤੀਤ ਹੋ ਜਾਂਦੇ ਤੇ ਗਾਉਂਦੇ ਹਨ :

ਰਾਜੁ ਨ ਚਾਹਉ ਮੁਕਤਿ ਨ ਚਾਹਉ
ਮਨਿ ਪ੍ਰੀਤਿ ਚਰਨ ਕਵਲਾਰੇ 534

ਉਨਾਂ ਬਾਰੇ ਹੀ ਕਿਹਾ ਹੈ :

ਦਰ ਦਰਸ਼ਨ ਕਾ ਪ੍ਰੀਤਮੁ ਹੋਵੈ
ਮੁਕਤਿ ਬੈਕੁੰਠੈ ਕਰੈ ਕਿਆ 360

ਅਤੇ ਪਿਆਰੇ ਦੇ ਮੇਲ ਦੇ ਸੁਖ ਦੀ ਅਵਸਥਾ ਓਹ ਇਉਂ ਦੱਸਦੇ ਹਨ :

ਰੁਖੋ ਭੋਜਨੁ ਭੂਮਿ ਸੈਨ ਸਖੀ ਪ੍ਰਿਅ ਸੰਗਿ ਸੂਖਿ ਬਿਹਾਤ

ਗੁਰੂ ਗੋਬਿੰਦ ਸਿੰਘ ਸਾਹਿਬ ਨੇ ਇਸੇ ਪਿਆਰ ਅਵਸਥਾ ਦੀ ਗਲ ਕਰਦੇ ਹੋਇ ਫੁਰਮਾਇਆ ਸੀ।

ਯਾਰੜੇ ਦਾ ਸਥਰ ਚੰਗਾ ਭੱਠ ਖੇੜਿਆ ਦਾ ਰਹਿਣਾ

ਐਸੇ ਪਿਆਰ ਪ੍ਰੋਤੇ, ਆਪਣੇ ਢੋਲੇ ਦੀ ਢੂੰਡ ਦੀ ਦਸ਼ਾ ਇਉਂ ਦਸਦੇ ਹਨ ;

ਹਉ ਫਿਰਉ ਦਿਵਾਨੀ ਆਵਲ ਬਾਵਲ ਤਿਸੁ ਕਾਰਣਿ ਹਰਿ ਢੋਲੀਐ 527

ਅਤੇ ਮਨਿ ਬੈਰਾਗ ਭਇਆ ਦਰਸਨ ਦੇਖਣੈ ਕਾ ਚਾਉ 50

ਐਸੀ ਦਸ਼ਾ ਅੰਦਰ ਉਹ ਆਪਣੇ ਪਿਆਰੇ ਦਾ ਇਉਂ ਤਰਲਾ ਲੈਂਦੇ ਹਨ ;

ਜੇ ਤੂੰ ਮਿਤ੍ਰ ਅਸਾਡੜਾ ਹਿਕ ਭੋਰੀ ਨ ਵੇਛੋੜਿ

ਜੀਉ ਮਹਿੰਜਾ ਤਉ ਮੋਹਿਆ ਕਦਿ ਪਸੀ ਜਾਨੀ ਤੋਹਿ 1094

ਅਤੇ ਜੇ ਡੇਖੈ ਹਿਕ ਵਾਰ ਤਾਂ ਸੁਖ ਕੀਮਾ ਹੂ ਬਾਹਰੇ

ਜਿਨਾਂ ਨੂੰ ਪਿਆਰੇ ਦਾ ਮੇਲ ਹੋਇਆ ਹੈ ਉਨਾਂ ਨੂੰ ਉਹ ਪੁਛਦੇ ਹਨ :

ਕਿਆ ਸੇਵ ਕਮਾਵਉ ਕਿਆ ਕਹਿ ਰੀਝਾਵਉ ਬਿਧ ਕਿਤ ਪਾਵਉ
ਦਰਸਾਰੇ 738

ਅਤੇ ਕੋਈ ਮੇਲੈ ਮੇਰਾ ਪ੍ਰੀਤਮੁ ਪਿਆਰਾ

ਹਮ ਤਿਸੁ ਕੀ ਗੁਲ ਗੋਲੀਐ 527

ਗੁਰੂ ਨਾਨਕ ਦੇਵ ਜੀ ਨੇ ਭੀ ਪ੍ਰਭੂ ਪ੍ਰੀਤਮ ਤੋਂ ਮਨੁਖ ਦੇ ਵਿਛੜੇ ਹੋਣ ਦੀ ਦਸ਼ਾ ਅਨੁਭਵ ਕਰਦੇ ਹੋਇ ਕਿਹਾ ਸੀ :

'ਤੇ ਸਾਹਿਬ ਕੀ ਬਾਤ ਜਿ ਆਖੈ ਕਹੁ ਨਾਨਕ ਕਿਆ ਦੀਜੈ

'ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ' 558

ਗੁਰੂ ਬਾਣੀ ਅੰਦਰ ਮਨੁਖ ਵਲੋਂ ਵਾਹਿਗੁਰੂ ਨਾਲ ਪਿਆਰ ਨੂੰ ਵਿਆਹੁਤਾ ਇਸਤਰੀ ਦੇ ਪਤੀ ਪਿਆਰ ਦੇ ਅਲੰਕਾਰ ਵਿਚ ਵਡੇ ਸੁੰਦਰ ਢੰਗ ਨਾਲ ਅਤੇ ਬਹੁਤ ਵਿਸਥਾਰ ਵਿਚ ਵਰਤਿਆ ਹੈ । ਇਸਤਰੀ ਦੇ ਪਤੀ ਪਿਆਰ ਅੰਦਰ ਵਿਸ਼ੇਸ਼ ਖੂਬੀ ਪਿਆਰ ਦੇ ਨਾਲ ਸਤਿਕਾਰ ਦੇ ਹੋਣ ਦੀ ਹੈ ਜੋ ਹੋਰ ਪਿਆਰਾਂ ਵਿਚ ਏਨਾਂ ਨਹੀ ਹੁੰਦਾ । ਪਤੀ ਦੇ ਆਪ ਤੋਂ ਵਡੇ ਹੋਣ ਦੇ ਅਹਿਸਾਸ ਕਾਰਨ ਇਸਤਰੀ ਅੰਦਰ ਨਿਮਰਤਾ ਭਾਵਨਾ ਹੈ ਜੋ ਹੋਰ ਪਿਆਰ ਵਿਚ ਨਹੀ ਹੁੰਦੀ । ਜਿਸ ਪਿਆਰ

ਅੰਦਰ ਸਤਿਕਾਰ ਦੀ ਭਾਵਨਾ ਨਹੀਂ, ਸਗੋਂ ਆਪਣੀ ਬ੍ਰਾਬਰੀ (ਸਮਾਨਤਾ) ਦਾ ਅਹਿਸਾਸ ਪ੍ਰਬਲ ਹੈ ਉਸ ਪਿਆਰ ਵਿਚ ਭੁੰਗ ਪੈ ਜਾਣ ਦਾ ਡਰ ਬਣਿਆ ਰਹਿਦਾ ਹੈ ਪਤਨੀ ਪਤੀ ਵਿਚ ਹਾਣ ਪ੍ਰਵਾਨ (ਬ੍ਰਾਬਰੀ)ਹੋਣ ਦੇ ਬਾਵਜੂਦ ਪਤਨੀ ਦੇ ਪਤੀ ਤੋਂ ਨੀਵਾਂ ਅਤੇ ਕਮਜ਼ੋਰ ਅੰਗ ਹੋਣ ਦਾ ਵਿਚਾਰ ਪਤਨੀ ਅੰਦਰ ਪਤੀ ਲਈ ਸਤਿਕਾਰ ਬਣਾਏ ਰਖਦਾ ਹੈ ਜਿਸ ਕਰਕੇ ਇਸ ਪਿਆਰ ਸਨਬੰਧ ਦੀ ਮਨੁਖ.ਦੇ ਵਾਹਿਗੁਰੂ ਪ੍ਰਤੀ ਪਿਆਰ ਨਾਲ ਤੁਲਨਾ ਵਡਾ ਸੁੰਦਰ ਅਲੰਕਾਰ ਹੋਣ ਦੀ ਵਡਿ-ਆਈ ਰਖਦੀ ਹੈ। ਇਸ ਦਾ ਅਤਿ ਪ੍ਰਭਾਵਸ਼ਾਲੀ ਚਿਤਰ ਗੁਰੂ ਨਾਨਕ ਦੇਵ ਜੀ ਨੇ ਜੰਗਲ ਬੀਆਬਾਨ ਅੰਦਰ ਇਕਲੀ ਰਹਿ ਗਈ ਪਤਨੀ ਨੂੰ ਸਾਮਣੇ ਲਿਆ ਕੇ ਇਉਂ ਖਿਹਿਆ ਹੈ ;

'ਸੁਣਿ ਨਾਹ ਪ੍ਰਭੂ ਜੀਉ ਏਕਲੜੀ ਬਨ ਮਾਹੇ
ਕਿਉਂ ਧੀਰੈਗੀ ਨਾਹ ਬਿਨਾ ਪ੍ਰਭੂ ਵੇਪਰਵਾਹੇ
ਧਨ ਨਾਹ ਬਾਝਹੁ ਰਹਿ ਨ ਸਾਕੈ ਬਿਖਮ ਰੈਣਿ ਘਣੇਰੀਆ
ਨਹ ਨੀਂਦ ਆਵੈ ਪ੍ਰੇਮੁ ਭਾਵੈ ਸੁਣਿ ਬੇਨੰਤੀ ਮੇਰੀਆ
ਬਾਝਹੁ ਪਿਆਰੇ ਕੋਇ ਨ ਸਾਰੇ ਏਕਲੜੀ ਕੁਰਲਾਏ

ਫਿਰ ਬਿਹਬਲ ਹੋਈ ਆਪਣੇ ਪ੍ਰੀਤਮ ਦਾ ਕਿਵੇਂ ਤਰਲਾ ਲੈਂਦੀ ਹੈ :

ਮਿਲੁ ਮੇਰੇ ਪ੍ਰੀਤਮਾਂ ਜੀਉ ਤੁਧ ਬਿਨੁ ਖਰੀ ਨਿਮਾਣੀ
ਮੈਂ ਨੈਣੀ ਨੀਂਦ ਨ ਆਵੈ ਜੀਉ ਭਾਵੈ ਅੰਨ ਨ ਪਾਣੀ

ਇਉਂ ਹੀ ਪ੍ਰਦੇਸ ਤੁਰ ਗਏ ਪਤੀ ਦੀ ਭਾਲ ਵਿਚ ਵਿਆਕੁਲ ਹੋਈ ਪਤਨੀ ਦਾ ਚਿੱਤਰ ਵੀ ਅਤਿ ਭਾਵ ਪੂਰਤ ਹੈ

ਸਾਜਨ ਦੇਸਿ ਵਦੇਸੀਅੜੇ ਸਾਨੇਹੜੇ ਦੇਂਦੀ
ਸਾਰਿ ਸਮਾਲੇ ਤਿਨ ਸਜਨਾ ਮੁੰਧ ਨੈਣ ਭਰੇਂਦੀ
ਮੁੰਧ ਨੈਣ ਭਰੇਦੀ ਗੁਣ ਸਾਰੇਦੀ ਕਿਉਂ ਪ੍ਰਭ ਮਿਲਾ ਪਿਆਰੇ

ਮਾਰਗੁ ਪੰਥੁ ਨ ਜਾਣਉ ਵਿਖੜਾ ਕਿਉ ਪਾਈਐ ਪਿਰ ਪਾਰੇ'

ਅਤੇ ਪਿਆਰੇ ਮੋਹਣ ਨੂੰ ਕਿਵੇਂ ਵਾਸਤੇ ਪਾਉਂਦੀ ਹੈ :

'ਮੋਹਣ ਘਰਿ ਆਵਹੁ ਕਰਉ ਜੋਦਰੀਆ

ਮਾਨ ਕਰਉ ਅਭਮਾਨੈ ਬੋਲਉ ਭੂਲ ਚੂਕ ਤੇਰੀ ਪ੍ਰਿਅ ਚਿਰੀਆ

ਫਿਰ ਕਹਿੰਦੀ ਹੈ

'ਪ੍ਰੀਤਮਾ ਜੇ ਤੂੰ ਮੈਨੂੰ ਨ ਮਿਲੈ ਤਾਂ ਮੇਰੀਆਂ ਸਹੇਲੀਆਂ ਮੈਨੂੰ ਉਲਾਹਮੇ ਦੇਣਗੀਆਂ

ਲਾਖ ਉਲਾਹਨੇ ਮੋਹਿ ਹਰਿ ਜਬ ਲਗੁ ਨਹ ਮਿਲੈ ਰਾਮ

ਮਿਲਨ ਕਉ ਕਰਉ ਉਪਾਵ ਕਿਛੁ ਹਮਾਰਾ ਨਹ ਚਲੈ ਰਾਮ'

ਅਤੇ ਵਿਛੋੜੇ ਦੀ ਇਕ ਇਕ ਘੜੀ ਪਹਾੜ ਜਿਡੀ ਦਿਸ ਰਹੀ ਹੈ

'ਇਕ ਘੜੀ ਦਿਨਸੁ ਮੋ ਕਉ ਬਹੁਤ ਦਿਹਾਰੇ

ਮਨ ਨ ਰਹੈ ਕੈਸੇ ਮਿਲਉ ਪਿਆਰੇ

ਇਕ ਪਲੁ ਦਿਨਸੁ ਮੋ ਕਉ ਕਬਹੂ ਨ ਬਿਹਾਵੈ

ਦਰਸਨ ਕੀ ਮਨਿ ਆਸ ਘਨੇਰੀ

ਕੋਈ ਐਸਾ ਸੰਤੁ ਮੋ ਕਉ ਪਿਰਹਿ ਮਿਲਾਵੈ'

ਨਾਲ ਹੀ ਆਪਣੀਆਂ ਕਮਜ਼ੋਰੀਆਂ ਦਾ ਅਹਿਸਾਸ ਹੋਰ ਵਿਆਕੁਲ ਕਰਦਾ ਹੈ

'ਮੈਂ ਵਿਚਿ ਦੋਸ਼ ਹਉ ਕਿਉ ਕਰਿ ਪਿਰੁ ਪਾਵਾ

ਤੇਰੇ ਅਨੇਕ ਪਿਆਰੇ ਹਉ ਪਿਰ ਚਿਤਿ ਨ ਆਵਾ

ਜਿਨਿ ਪਿਰੁ ਰਾਵਿਆ ਸਾ ਭਲੀ ਸੁਹਾਗਣਿ

ਸੇ ਮੈ ਗੁਣ ਨਾਹੀ ਹਉ ਕਿਆ ਕਰੀ ਦੁਹਾਗਣਿ'

ਅਤੇ 'ਰੂਪ ਹੀਨ ਬੁਧਿ ਬਲ ਹੀਨੀ ਮੋਹਿ ਪ੍ਰਦੇਸਨਿ ਦੂਰ ਤੇ ਆਈ

ਨਾਹਿਨ ਦਰਬ ਨ ਜੋਬਨ ਮਾਤੀ ਮੋਹਿ ਅਨਾਥ ਕੀ ਕਰਹੁ ਸਮਾਈ'

ਆਪਣੇ ਕੀਤੇ ਹਾਰ ਸ਼ਿੰਗਾਰ ਦਾ ਵਾਸਤਾ ਭੀ ਪਿਆਰੇ ਮੋਹਨ ਨੂੰ ਪਾਉਂਦੀ ਅਤੇ ਉਡੀਕ ਕਾਰਨ ਬਣੀ ਉਦਾਸੀ ਦਾ ਝੋਰਾ ਭੀ ਝੂਰਦੀ ਹੈ

'ਮੋਹਨ ਨੀਦ ਨ ਆਵੈ ਹਾਵੈ, ਹਾਰ ਕਜਰ ਬਸਤ੍ਰ ਅਭਰਨ ਕੀਨੇ
ਉਡੀਨੀ ਉਡੀਨੀ ਉਡੀਨੀ, ਕਬ ਘਰਿ ਆਵੈ ਰੀ'

ਪਰ ਮੋਹਨ ਪਸੀਜਦਾ ਨ ਵੇਖ ਹਾਰ ਸ਼ਿੰਗਾਰ ਤੇ ਖਿਝ ਆਉਂਦੀ ਤੇ ਇਹ ਲਾਹ ਸੁਟਨਾ ਲੋੜਦੀ ਹੈ

"ਚੂੜਾ ਭੰਨੁ ਪਲੰਘ ਸਿਉ ਮੁੰਧੇ ਸਣੁ ਬਾਹੀ ਸਣੁ ਬਾਹਾ
ਏਤੇ ਵੇਸ ਕਰੇਦੀਏ ਮੁੰਧੇ ਸਹੁ ਰਾਤਉ ਅਵਰਾਹਾ.........
ਮਾਠਿ ਗੁੰਦਾਈ ਪਟੀਆ ਭਰੀਐ ਮਾਗ ਸੰਧੂਰੇ
ਅਗੇ ਗਈ ਨ ਮੰਨੀਆ ਮਰਉ ਵਿਸੂਰਿ ਵਿਸੂਰੇ'

ਇਸ ਦੀਆਂ ਸਿਕੱਨਾਂ ਤੇ ਖੁਸ਼ੱਨਾਂ ਤੱਕ ਕੇ ਇਕ ਸਖੀ ਦਾ ਮਨ ਦ੍ਰਵ ਜਾਂਦਾ ਤੇ ਓਹ ਇਸ ਨੂੰ ਸਮਝਾਉਂਦੀ ਹੈ :

'ਸੁਨਹੁ ਸਹੇਰੀ ਮਿਲਨ ਬਾਤ ਕਹਉ
ਸਗਰੋ ਅਹੰ ਮਿਟਾਵਹੁ, ਤਉ ਘਰ ਹੀ ਲਾਲਨ ਪਾਵਹੁ'

ਅਤੇ 'ਤਜਿ ਮਾਨੁ ਸਖੀ ਤਜਿ ਮਾਨ ਸਖੀ ਮਤੁ ਆਪਣੇ ਪ੍ਰੀਤਮ ਭਾਵਹਿ'

ਸਖੀ ਦੀ ਗਲ ਸੁਣ ਸਮਝ ਆਈ, ਆਪਾ ਛੁਟ ਗਿਆ, ਹਾਰ ਸ਼ਿੰਗਾਰ ਛੋ ਜੋਬਨ ਦਾ ਮਾਨ ਛਡ ਨਿਮਾਣੀ ਹੋ ਪੀਆ ਦੇ ਚਰਨਾਂ ਤੇ ਢਹਿ ਪਈ ਅਤੇ ਤਰਲਾ ਲਿਆ

'ਨਿਰਗੁਨਿ ਨਿਮਾਣੀ ਅਨਾਥਿ ਬਿਨਵੈ ਮਿਲਹੁ ਪ੍ਰਭ ਕ੍ਰਿਪਾ ਨਿਧੇ'

ਇਹ ਤਰਲਾ ਤੇ ਵਾਸਤਾ ਸੁਣ ਪਿਆਰਾ 'ਮਿਲਿਆ ਸਹਿਜ ਸੁਭਾਇ'

ਹੁਣ ਹੋਰ ਸਖੀਆ ਆ ਕੇ ਪੁਛਦੀਆ ਹਨ 'ਭੈਣੇ ਕਿਹੜੇ ਗੁਣ ਕਰ ਤੂੰ ਕੰਤ ਨੂੰ ਰੀਝਾਇਆ ਹੈ ? ਤਾਂ ਉਨਾਂ ਨੂੰ ਦਸਦੀ ਹੈ :

ਨਾ ਮੈਂ ਰੂਪ ਨ ਬੰਕੇ ਨੈਣਾ— ਨ ਕੁਲੁ ਢੰਗ ਨ ਮੀਠੇ ਬੈਣਾ
ਨਾ ਮੈ ਕੁਲੁ ਨ ਸੋਭਾਵੰਤ— ਕਿਆ ਜਾਨਾ ਕਿਉ ਭਾਨੀ ਕੰਤ

'ਮੋਹਿ ਅਨਾਥ ਗਰੀਬ ਨਿਮਾਨੀ—ਕੰਤ ਪਕਰਿ ਹਮ ਕੀਨੀ ਰਾਨੀ
ਜਬ ਮੁਖਿ ਪ੍ਰੀਤਮੁ ਸਾਜਨੁ ਲਾਗਾ— ਸੂਖ ਸਹਜ ਮੇਰਾ ਧਨੁ ਸੁਹਾਗਾ'

ਸਹੇਲੀਆਂ ਨੂੰ ਇਤਨਾ ਕੁਝ ਦਸ ਕੇ ਇਸ ਨੇ ਫਿਰ ਅਤਿ ਖੁਸ਼ੀ ਵਿਚ ਗਾਵਿਆ :

'ਆਸਾ ਮਨਸਾ ਸਗਲ ਪੂਰੀ ਪ੍ਰਿਅ ਅੰਕਿ ਅੰਕ ਮਿਲਾਈ
ਬਿਨਵੰਤਿ ਨਾਨਕੁ ਸੁਖ ਸੁਖੇਦੀ ਸਾਂ ਮੈ ਗੁਰ ਮਿਲਿ ਪਾਈ'
'ਧਨਿ ਧੰਨਿ ਹਮਾਰੇ ਭਾਗ ਘਰਿ ਆਇਆ ਪਿਰ ਮੇਰਾ
ਸੋਹੇ ਬੰਕ ਦੁਆਰ ਸਗਲਾ ਬਨੁ ਹਰਾ..
ਮੇਰੀ ਸੇਜ ਸੋਹੀ ਦੇਖ ਮੋਹੀ ਸਗਲ ਸਹਸਾ ਦੁਖ ਹਰਾ।

ਪਿਆਰ ਦਾ ਏਨਾ ਉਚਾ ਤੇ ਸੁਚਾ ਅਲੰਕਾਰ ਸਾਹਿੱਤ ਅੰਦਰ ਘਟ ਹੀ ਮਿਲਦਾ ਹੈ। ਵਾਹਿਗੁਰੂ ਦੀ ਅਗਮ ਤੇ ਅਦ੍ਰਿਸ਼ਟ ਹੋਂਦ ਨਾਲ ਪਿਆਰ ਪਰੁਚਣ ਜੇਹੇ ਅਤਿ ਕਠਨ ਕਾਰਯ ਨੂੰ ਪਤਨੀ ਪਤੀ ਦੇ ਅਲੰਕਾਰ ਦੇ ਬਹਿਰ ਵਿਚ ਪਾ ਕੇ ਗੁਰੂ ਜੀ ਨੇ ਓਨਾਂ ਹੀ ਸੌਖਾ ਕਰ ਦਿਤਾ ਹੈ ਅਤੇ ਇਸ ਪਿਆਰ ਨੂੰ ਚੇਰੀ ਰੂਪ ਹੋ ਕੇ ਆਪ ਗਾਵਿਆ ਅਤੇ ਗਾਉਣਾ ਦਸਿਆ ਹੈ। ਗੁਰੂ ਜੀ ਦੇ ਧਰਮ ਕੇਂਦ੍ਰ ਵਿਚ ਪਿਆਰ ਭਗਤੀ ਨੂੰ ਮੁਖ ਸਥਾਨ ਪ੍ਰਾਪਤ ਹੈ। ਇਸੇ ਲਈ ਆਪ ਨੇ ਫੁਰਮਾਇਆ ਹੈ :

'ਮਨ ਰੇ ਕਿਵ ਛੂਟਹਿ ਬਿਨੁ ਪਿਆਰ

ਇਸ ਪਿਆਰ ਦੇ ਦੋ ਪੱਖ ਹਨ :

(i) ਵਾਹਿਗੁਰੂ ਦੇ ਗੁਣਾਂ ਦਾ ਪਿਆਰ, ਜੋ ਗੁਣ ਗਾ ਗਾ ਕੇ ਮਉਲਦਾ ਹੈ ਅਤੇ (ii) ਵਾਹਿਗੁਰੂ ਦੀ ਉਪਜ ਤੇ ਮਨੁਖ ਮਾਤਰ ਨਾਲ ਪਿਆਰ ਜੋ ਉਨਾਂ ਦੀ ਸੇਵਾ ਸਹਾਇਤਾ ਅੰਦਰ ਫਲਦਾ ਫੁਲਦਾ ਹੈ ਇਸੇ ਪਰਥਾਏ ਹੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਫੁਰਮਾਉਂਦੇ ਹਨ :

ਸੁਣੋ ਲੋਕੋ ਮੈਂ ਸਚ ਪਿਆ ਕਹਿੰਦਾ ਹਾਂ
('ਸਾਚ ਕਹਉ ਸੁਣ ਲੇਹੁ ਸਭੈ)
"ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ"

ਇਹੋ ਹੈ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅੱਜ ਦੇ ਪ੍ਰਕਾਸ਼ ਪੁਰਬ ਦਾ ਸੰਦੇਸ਼।

**ਵਾਹਿਗੁਰੂ ਜੀ ਕਾ ਖਾਲਸਾ**

**ਵਾਹਿਗੁਰੂ ਜੀ ਕੀ ਫਤਿਹ**

## GURU NANAK DEV JI AND CHUNGTHUNG

—Giani Brahma Singh

Ajmer (Rajasthan)

My memory harks back to nearly a distance of two decades when during a formal discussion amongst a group of friends, I could gather that there was some historical site in the deep dales of the perennially snow-shrouded Himalayas in the north of Sikkim associated with the hallowed name of the founder of the Sikh faith. Guru Nanak, and his foot-prints, which attract the faith and adoration of the local Buddhist population, young and old alike. Guru Nanak Dev Ji is remembered there as Nanak Ghashmi-Rimpochee or Nanak Lama Guru.

Guru Nanak Dev Ji with his life-long companion, Bhai Mardana, the Muslim rebeck Player and the blissful singer of Guru Nanak's celestial Gurbani, is believed to have stopped in the Himalayan region there during one of his four odysseys of the then worshipful places of both the Hindu and Muslim religions in India as well as the Muslim dominated regions of the West Asian countries. The local inhabitants of the area, steeped in the mesh of the interminable wheel of KARMA and *Karuna* (life actions and submissive poverty) complained to Guru Nanak Dev Ji of their failure to exhort the Mother-Earth, despite their available material and physical endeavours, to grow rice which was their staple food. The Compassionate One, out of his plenitude of mercy,

blessed the soil to produoe paddy to relieve the suffering of the people.

It is a mat er of great significance and glory that our Sikh defence personnel, officers as well as ranks while defending the borders of the motherland, have been instrumental in the discovery of many a historical places consecrated during the peregrinations of Guru Nanak Dev Ji (1497-1522). And Chungthung, an isolated village of about e hundred hamlets then, was similarly discovered by the border surveillance detachment of the Indian army sometime during 1960s

I could then hardly imagine that one day I would visit the place This happened on the 2nd January of the year 1982, on the occasion of the birth anniversary of Guru Gobind Singh Ji. My son-in-law. an army Major Medical Officer, scheduled for duty in the Nathu La region of the high Himalayas where even the clouds float much below our habitation, assisted me my consort, his mother and family to drive from Gangtok to Chungthung at about 3 a. m. in the morning braving cold and sleet, reaching Chungthung, 6000 feet above sea level, at abour 8 a.m to be available for participation in the Gurpurb celebrations.

GangtoK, the beautiful citv of the beautiful. buxom, pithy and fair mountain people of Sikkim, is perched with fascinating colourful nest-like houses designed to rest. one over the other, four to five storeys high, on the mountain ribs, spaced by autumn-resistance cloud-kissing trees. It is linked with a hundred kilometer metalled

military-managed meandering road with Siliguri, Railway station of the South-Eastern Division of the Indian Railways.

The zig-zag road with many a U and blind turns, crossing over many a hanging bridges, is an adventurous experiment for the new visitor of the area. The road is carved beside the mountain ribs with very tall evergreen saal, teak and pine trees on one side and romantic, rebellious and turbulent steep gradient Teesta river on the other side The bus journey keeps, at least the old and the weak flirting with Death. The entire journey is very dangerous and breath-taking. Any time, God Forbid if the very conscious driver misses a beat of his pulse, even by a split second, the entire paraphernalia, animate and inanimate is devoured nearly by 300-feet deep ravines for good But the drivers are very courageous human beings who manoeuvre their machines on every curve with ingenuity classical for their genre

We meet on the way practically, an endless trek of tourist buses. military convoy vehicles loaded with logistics to maintain the comforts of our Jawans who, away from their families, look after the inaccessible recesses of the high Himalayas.

Chungthung is equidistance from Gangtok to its north. The road is gaining its full worthiness gradually with the untiring zeal of the labourers, mostly urchins and women, who trek every morning in the biting sleet. scantily clad and barefooted from their small poerly hutments lined beside the road they are building. They

leave in the morning in the whiz of the hymn-printed-prayer flags. 20 to 30 feet high. on the skirts of each village and which are believed to waft the Buddha's message of peace to the lands the wind blows them to.

Guru Nanak Dev Ji, with Bhai Mardana, while returning from Assam planned to reach Gurdumba, a deep perennially frozen lake at the height of 18 000 feet, where his invisible help was sought by the local isolated residents for provision of drinking water, near the border of China,

While crossing over the mountains rough track, Guru Nanak Dev Ji passed by Yumthung, a hot-water spring at the height of 17,000 ft. I was told that the Indian and foreign tourists frequent this place in summer. The government has provided a small inspection Bungalow for periodical survey of the area.

Onwards Guru Nanak Sahib is said to have encountered a demon who objected to Guru Sahib's passing through his exclusive principality. Guru Ji tried to assure him of the innocence of his mission, but the devil persisted in being unruly. Guru Nenak Dev Ji just aimed his walking stick locally named as Parkha or *Babe-di-Khoondi*, at the demon, and, lo, a furious gush of hot air jetted forth from the stick and pushed back the demon dazed jamming him to the mountain side, Guru Nanek Dev Ji trekked forward to Chungthung, situated in about 30 acres of plain area sentinelled by high cliffs on three sides.

Guru Sahib after resting awhile, asked Bhai Mardana to start the Kirtan. This again agitated the ego of the demon In utter disgust and with the sense of vendetta. he hurled a big bouldsr, measuring about 30 feet in diameter and 20 feet height, with a view to smashing Guru Nanak Dev Ji and his companion. The stone with its heavy weight stuck deep into the earth. It reminds one of Wali-Kandhari's event at Hasan Abdaal-Punja Sahib (now in Pakistan).

Taking advantage of the high seat provided by the boulder. Guru Nanak Dev Ji climbed up the roof of the stone and commenced his Kirtan there. This attracted a large gathering of the local residents, who listened Gurbani in rapt silence. The melodious divine songs mellowed the demon as well, and in deep contrition he came down and begged pardon for his misdemeanour. Miraculously while climbing up the boulder. Guru Sahib's wooden *Kharava* cut deep impressions in the stones in three to four places. This marvelled the local people and added to their devotion manifold.

Later, in the memory of this event they raised a small Gumpa or tempie of Nanak Lama, near the boulder. The present temple is a small two-roomed wooden structure perched on four-feet-high teak wood pillars for protection against rain water inflow. I was told that one of the rooms houses Guru Nanak Sahib's picture in front of which a perpetuel lamp is lit fed with pure ghee, In the other, the Lama in attendance rests.

While on the mound the residents witnessed Guru Nanak Dev Ji enjoying the repast of rice, a very rare commodity then for the people of the village. They complained to Guru Sahib of the non-availability of rice in that area Guru Nanak Dev Ji sprinkl d t e rice left over from his meal and it is believed that the present abundance of the quality paddy in the area is Guru's blessing.

The devotees, Buddhists, with deep reverence, place small clay replica cf stupas in the niches of the stone There is a constant oozing of transparent water in a chasm about 8''×3'' which the residents believe is the flow from a lake underneath the stone The wster is taken by the visitors as a sacrament—*parshad*. It is also believed that Nanak Lama's one sacred book, one overall (Chola) and some gold things ara safely kept in a cave beneath the stone. The door, which is permanently blocked, will be opened by him only on his reappearance in this world.

Near the present gurdwara hall about 50 feet by 30 feet, there is a Tiloni wood tree in the shape of reversed 'L' which is believed to be *babe-di-Khoondi* which the Guru stuck on his departure as a memento of his historic visit. The *Khoondi* became a living tree and reminds one of *'bahe-di-ber'* at Sultanpur Lodhi which has grown from Guru Nanak Sahib's *Daaten* given to sufi dervish, Kharboozey Shah, as a memento before Guru Nanak Dev Ji left the place for his first pad-yatra in 1497 AD.

Gurdamba lake is equally a site of great miracle. It is believed that on the request of the local residents to provide them with drinking water round the year. Guru Nanak Dev Ji threw some beads of his rosary on the surface of the frozen lake. Instantly the snow parted and an area of 12 feet by 3 feet of the frozen lake turned into transparent water as a permanent feature. it is believed that the sacred portion has the blessings of imparting fertility and grant of male issue to women who happen to lack these gifts. People, who visit the place, fetch bottles full of the sacred water for such benefits.

Subedar-Major Gian Singh Bhullar, who looked after the area, confirmed this event. He also told me that with the help of Major Lakhwant Singh they have erected a Nishan Sahib near the lake and have also placed Guru Nanak Sahib's photo near the Khalsa Flag, to keep the memory of this rare event till the consecrated lake-water benefits the devotees and the defenders of the borders of the motherland.

All these miraculous events attracted the devotion of the Sikh defence personnel. They gradually managed to acquire some land in the vicinity of the Boulder and raised Gurdwara in 1977. Practically all the officers and jawans in the area congregate to celebrate the Gurpurbs. There is a large gathering specially on Guru Nanak Sahib's birthday celebrations.

During our visit, Subedar-Major Gian Singh Bhullar. an officer of 17 Assam Rifles, with his jawans was looking after the management and construction work of the gurdwara. He is very sincere and devoted Gutsikh and had been kind enough to look after comforts for our night's stay. This place is a Protected Area and ordinarlly needs regular permit to visit the holy place. However donations and other material help needed for the Gurdwara can reach there for keeping the place grow day by day.



ਗੁਰੂ ਨਾਨਕ ਦੇਵ ਮਿਸ਼ਨ ਦੇ ਟ੍ਰੈਕਟ ਖ੍ਰੀਦ ਕੇ ਸੰਗਤਾਂ ਵਿਚ ਵੰਡਣ ਵਾਲੇ

## ਸਹਾਇਕ

1 ਸ੍ਰੀ ਗੁਰੂ ਸਿੰਘ ਸਭਾ, ਪਟਿਆਲਾ

2 ਕੇਰਾਲਾ ਯੰਗਮੈਨ ਸਿੱਖ ਐਸੋਸੀਏਸ਼ਨ, ਕੋਚੀਨ

3 ਗੁਰਮਤਿ ਪ੍ਰਚਾਰ ਸਭਾ ਹੁਸ਼ਿਆਰਪੁਰ ।

4 ਬਾਬਾ ਤੇਜਾ ਸਿੰਘ ਟ੍ਰਸਟ ਵੇਸਟ ਪਟੇਲ ਨਗਰ, ਨਵੀਂ ਦਿਲੀ ।

5 ਸ੍ਰ: ਗੁਰਚਰਨ ਸਿੰਘ, ਪਰਮਿੰਦਰ ਸਿੰਘ, ਕਲਾਥ ਮਰਚੈਂਟਸ, ਜਗਰਾਓਂ

6 ਸ੍ਰ: ਬਲਦੇਵ ਸਿੰਘ ਐਂਡ ਸਨਜ਼, ਤਹਿਸੀਲ ਰੋਡ, ਜਗਰਾਓਂ

7 ਸ੍ਰ: ਸੁਰਜੀਤ ਸਿੰਘ, ਸੁਰਜੀਤ ਕੌਰ, ਨਵੀਂ ਬਸਤੀ, ਜਗਰਾਓਂ

8 ਗਿਆਨੀ ਅਵਤਾਰ ਸਿੰਘ, ਨੂਰਾਨੀ ਜੋਤ ਆਰਟ ਪ੍ਰੈਸ, ਜਗਰਾਓਂ

9 ਸ੍ਰ: ਗੁਰਚਰਨ ਸਿੰਘ ਇੰਡੀਅਨ ਆਟੋ ਮੋਬਾਈਲਜ਼, ਕੁਰਨੂਲ A. P.

10 ਬ੍ਰਿਗੇਡੀਅਰ ਕੁਸ਼ਲਪਾਲ ਸਿੰਘ, ਨਾਭਾ

11 ਸ੍ਰ. ਇੰਦਰ ਸਿੰਘ, ਨਿਊ ਪ੍ਰੇਮ ਨਗਰ, ਲੁਧਿਆਣਾ (ਸਾਬਕਾ ਧਨਬਾਦ)

12 ਗਿ: ਜੀਤ ਸਿੰਘ ਗੁਰੂ ਤੇਗ ਬਹਾਦਰ ਨਗਰ, ਜਲੰਧਰ (ਸਾਬਕਾ ਬੰਬਈ)

13 ਸ੍ਰ: ਕਰਤਾਰ ਸਿੰਘ ਫਤਹ ਨਗਰ, ਨਵੀਂ ਦਿਲੀ

14 ਕੈਪਟਨ ਹਰਗੋਬਿੰਦ ਸਿੰਘ, ਗੋਬਿੰਦ ਨਗਰ, ਡੇਹਰਾਦੂਨ

15 ਸ੍ਰ: ਦਲਜੀਤ ਸਿੰਘ ਨਿਆਮਤ ਪੁਰ, ਜ਼ਿਲਾ ਬੁਰਦਵਾਨ W B

16 ਸ੍ਰੀ ਗੁਰੂ ਕਲਗੀਧਰ ਸੇਵਕ ਜੱਥਾ, ਬੀਕਾਨੇਰ

17 ਸ੍ਰ: ਹਰਮੀਤ ਸਿੰਘ, ਟੋਭਾ ਚੇਤ ਸਿੰਘ, ਪਟਿਆਲਾ

18 ਸ੍ਰ. ਬਲਬੀਰ ਸ਼ਿੰਘ ਚੀਫ ਬੁਕਿੰਗ ਕਲਰਕ, ਜਗਰਾਉ

19 ਸ੍ਰ: ਜੋਗਿੰਦਰ ਸਿੰਘ ਬੂਟਾ ਸਿੰਘ ਵਾਲਾ, ਪਟਿਆਲਾ

20 ਸ੍ਰ: ਜਸਪਾਲ ਸਿੰਘ ਇੰਦਰਜੀਤ ਸਿੰਘ , ਖਾਰ ਬੰਬਈ

ਵਿਸ਼ੇਸ਼ ਪੜ੍ਹਣ ਯੋਗ ਮਿਸ਼ਨ ਦੇ ਪੁਸਤਕ :—

1. ਨਾਨਕ ਨਿਰਮਲ ਪੰਥ ਚਲਾਇਆ ਮੁੱਲ 10 ਰੁਪੈ ਇਲਾਵਾ ਡਾਕ ਖਰਚ

2. ਵਰਿਆਮ ਇਕੇਲਾ ਦੂਜੀ ਛਾਪ 15 ਰੁਪੈ

8. ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ 1920-25 4 ਰੁਪੈ

ਮਿਸ਼ਨ ਦਾ ਸਾਲਾਨਾ ਚੰਦਾ 15/- ਇਕ ਵੇਰਾ ਜੀਵਨ ਪਰਯੰਤ ਚੰਦਾ 125/-

ਪਰਦੇਸਾਂ ਲਈ ਸਮੁੰਦਰੀ ਡਾਕ 250/- ਰੁਪੈ ਹਵਾਈ ਡਾਕ 450/- ਰੁਪੈ

ਪ੍ਰਕਾਸ਼ਕ : ਪਹਿਲੀ ਵਾਰ ਛਾਪਕ: ਨਿਓ ਮਾਟਾ ਪ੍ਰਿੰਟਰਜ਼,

ਗੁਰੂ ਨਾਨਕ ਦੇਵ ਮਿਸ਼ਨ ਨਵੰਬਰ, 1986 ਪਟਿਆਲਾ

# ਗੁਰਬਾਣੀ ਮੀਠੀ ਅੰਮ੍ਰਿਤ ਧਾਰ

ਦਾ ਰਸ ਮਾਨਣ ਲਈ ਗੁਰਮੁਖੀ ਅਖਰਾਂ ਵਿਚ ਪੰਜਾਬੀ ਪੜ੍ਹੋ, ਅਤੇ ਆਪਣੇ ਬਚਿਆਂ ਨੂੰ ਪੰਜਾਬੀ ਪੜ੍ਹਾਉ। ਕਿਸੇ ਦੇਸ਼ ਪ੍ਰਾਂਤ ਵਿੱਚ ਵਸਦੇ ਹੋਵੋ,

## ਪੰਜਾਬੀ ਤੇ ਪੰਜਾਬੀਅਤ ਨੂੰ ਆਪਣੀ ਮਾਂ ਵਾਂਗ ਪਿਆਰੋ

ਗੁਰੂ ਗੋਬਿੰਦ ਸਿੰਘ ਸਾਹਿਬ ਨੇ ਤੁਹਾਨੂੰ ਨਿਆਰੀ ਰਹਿਣੀ ਤੇ ਨਿਆਰਾ ਸਰੂਪ ਬਖਸ਼ਿਆ ਸੀ। ਏਸੇ ਸਦਕਾ ਤੁਸੀਂ ਸੰਸਾਰ ਭਰ ਅੰਦਰ ਜਾਣੇ ਗਏ ਹੋ। ਦਾੜ੍ਹੀ ਕੇਸ ਤੇ ਦਸਤਾਰ ਇਸ ਰੂਪ ਦੇ ਪ੍ਰਗਟ ਚਿੰਨ੍ਹ ਹਨ - ਇਨ੍ਹਾਂ ਦੀ ਦਿਲੋ ਜਾਨ ਨਾਲ ਸੰਭਾਲ ਕਰੋ - ਨੌਜਵਾਨੋ ਪਟਕੇ ਬੰਨਣੇ ਛਡੋ, ਸੋਹਣੀ ਦਸਤਾਰ ਸਜਾਓ ਬੀਬੀਓ ਭੈਣੋ—ਤੁਸੀਂ ਵੀ ਭਵਾਂ ਕਟਣੀਆਂ, ਤੇ ਨੰਗੇ ਸਿਰ ਫਿਰਨਾ ਛੱਡੋ ਇਹ ਗੁਰਸਿੱਖਾਂ ਦੇ ਕਰਮ ਨਹੀਂ

## ਫੈਸ਼ਨ ਦੇ ਹੜ੍ਹ ਮੂਹਰੇ ਪਹਾੜ ਵਾਂਗ ਅਹਿੱਲ ਰਹੋ

ਤੁਹਾਡਾ ਨਿਆਰਾ ਰੂਪ ਹੀ ਤੁਹਾਡਾ ਸਿਖ ਬੱਚੀਆਂ ਹੋਣਾ ਨਿਸਚੇ ਕਰਾਏਗਾ।

ਇਹ ਕਹਿੰਦੇ ਹਨ 1984 ਦੀਆਂ ਘਟਨਾਵਾਂ ਤੁਹਾਨੂੰ ਸਬਕ ਸਿਖਾਉਣ ਹਿੱਤ ਵਰਤਾਈਆਂ ਗਈਆਂ ਸਨ . ਖਾਲਸੇ ਦਾ ਕਰਮ ਹੈ

## 'ਜਬੈ ਬਾਣ ਲਾਗਿਓ-ਤਬੈ ਰੋਸ ਜਾਗਿਓ'

ਆਓ ਇਸ ਤੋਂ ਸਬਕ ਸਿਖੀਏ—ਦੁਨੀਆਂ ਨੂੰ ਦੱਸ ਦਿਓ ਕਿ ਗੁਰ ਸਿਖ ਦਿਲ ਹਾਰਿਆ ਨਹੀਂ ਕਰਦਾ—ਸਹੀ ਅਰਥਾਂ ਵਿੱਚ ਨਿਖਾਲਸ ਖਾਲਸੇ ਬਣ ਜਾਓ— ਕਿਉਂ ਕੋਈ ਕਹੇ ਕਿ ਖਾਲਸਾ ਇਕ ਘੁਰਕੀ ਨ ਸਹਿ ਸਕਿਆ।

ਤੁਹਾਡੇ ਪਾਸ 1984 ਦਾ ਇਕੋ ਜਵਾਬ ਹੈ :—

## ਗੁਰੂ ਗੋਬਿੰਦ ਸਿੰਘ ਦੇ ਸਰੂਪ ਅਤੇ 'ਨ ਡਰਉਂ' ਦਾ ਨਿਸਚਾ ਧਾਰੋ

ਨਸ਼ਿਆਂ ਦੇ ਸੇਵਨ ਛੱਡੋ ਅਤੇ ਸਚੇ ਸੁਚੇ ਸਿੰਘ ਬਣ ਜਾਓ। ਬੰਨੇ ਖਾਲਸਈ ਰਹਿਤ ਨੇ ਲਾਉਣਾ ਹੈ ਕੁਰਸੀ ਤੇ ਪੈਸੇ ਦੀ ਭੁੱਖ ਨੇ ਨਹੀਂ। ਚੇਤੇ ਵਿਚ ਵਸਾਉ ਗੁਰੂ ਦਾ ਹੁਕਮ—

## ਜਿਸ ਸਿਕਦਾਰੀ ਤਿਸੈ ਖੁਆਰੀ।